ਰੰਗ, ਨਾਮ-ਠਾਮ, ਜਾਤ-ਜਿਨਸ ਨਜ਼ਰੀ ਪੈ ਰਿਹਾ ਹੈ। ਉਸ ਪ੍ਰਭੂ ਨੂੰ ਨਿਤ ਜਾਣ ਕੇ ਹਿਰਦੇ ਵਿਚ ਧਾਰਨ ਕਰਨਾ ਅਤੇ ਸਾਰੇ ਅਨਰਥ ਰੂਪ ਅਨਿਤ ਦਾ ਤਿਆਗ ਕਰਦੇ ਰਹਿਣਾ ਵੈਰਾਗ ਕਹਾਉਂਦਾ ਹੈ।

3. **ਖਟਸਮਤੀ** – ਸ਼ਮ ਦਮ ਸ਼੍ਰਧਾ ਤੀਸਰੀ ਸਮਾਧਾਨ ਉਪਰਾਮ।।

***ਛਠੀ ਤਿਤੀਕਸ਼ਾ ਜਾਨਿਏਂ ਭਿੱਨ ਭਿੱਨ ਯਹ ਨਾਮ।।***
***ਮਨ ਵਿਸ਼ਯਨ ਤੇ ਰੋਕ ਨੌਂ ਸ਼ਮ ਤਿਹਿਂ ਕਹਤ ਸੁਧੀਰ।।***
***ਇੰਦ੍ਰਯਗਣ ਕੋ ਰੋਕਨੌਂ ਦਮ ਭਾਖਤ ਬੁਧ ਵੀਰ।।***
***ਵਿਚਾਰ ਸਾਗਰ ਪੰਨਾ ੫***

(i) **ਸਮ** – ਇਹ ਦਸ ਪ੍ਰਕਾਰ ਦਾ ਹੁੰਦਾ ਹੈ –

**(ੳ) ਹਿੰਸਾ ਦਾ ਤਿਆਗ :–** ਅਹਿੰਸਾ ਤਿੰਨ ਪ੍ਰਕਾਰ ਦੀ ਹੁੰਦੀ ਹੈ – ਮਾਨਸਿਕ ਅਹਿੰਸਾ, ਵਾਕ ਅਹਿੰਸਾ, ਦੇਹ ਅਹਿੰਸਾ। ਮਨ ਕਰਕੇ ਕਿਸੇ ਦਾ ਬੁਰਾ ਨਾ ਚਿਤਵਨਾ, ਸਰਬੱਤ ਦੇ ਭਲੇ ਦੀ ਕਾਮਨਾ ਮਨ ਵਿਚ ਰੱਖਣਾ। ਇਹ **'ਮਾਨਸਿਕ ਅਹਿੰਸਾ'** ਹੈ।

ਗੁਰੂ ਦੇ ਸਿਧਾਂਤ ਮੁਤਾਬਿਕ ਫਿਕਾ ਬੋਲ ਕੇ ਦਿਲ ਨਾ ਤੋੜਨਾ, ਕ੍ਰੋਧ ਨਾਲ ਕਿਸੇ ਨੂੰ ਕੁ-ਬਚਨ ਨਾ ਬੋਲਣਾ, ਝੂਠ ਨਾ ਬੋਲਣਾ, ਕਪਟ ਦੇ, ਛਲ ਦੇ ਬਚਨ ਨਾ ਕਰਨਾ **'ਵਾਕ ਅਹਿੰਸਾ'** ਹੈ।

ਸਰੀਰ ਕਰਕੇ ਜਾਂ ਸ਼ਸ਼ਤਰਾਂ ਦੀ ਮਦਦ ਨਾਲ ਜੀਵਾਂ ਨੂੰ ਨਾ ਦੁਖ ਦੇਣਾ, ਨਾ ਜਾਨ ਤੋਂ ਮਾਰਨਾ, ਦੂਸਰੇ ਦਾ ਨੁਕਸਾਨ ਨਾ ਕਰਨਾ; ਇਹ **'ਸਰੀਰਕ ਅਹਿੰਸਾ'** ਹੈ। ਇਸ ਉਪਰ ਪਾਬੰਦ ਰਹਿਣਾ ਅਹਿੰਸਾ ਕਹਾਉਂਦੀ ਹੈ।

**(ਅ)** ਝੂਠ ਬਿਲਕੁਲ ਨਾ ਬੋਲੇ; ਜਿਥੇ ਕਿਸੇ ਦਾ ਸੱਚ ਬੋਲਣ ਨਾਲ ਘਾਤ ਹੁੰਦਾ ਹੋਵੇ, ਗਰੀਬਮਾਰ ਹੁੰਦੀ ਹੋਵੇ, ਉਥੇ ਮੋਨ ਹੀ ਧਾਰਨ ਕਰੇ।

**(ੲ) ਅਚੋਰੀ** – ਕਿਸੇ ਦਾ ਧਨ ਪਦਾਰਥ ਸੰਨ੍ਹ ਲਾ ਕੇ, ਧੱਕੇ ਨਾਲ ਜ਼ੋਰ-ਜ਼ਬਰ ਨਾਲ ਖੋਹ ਕੇ ਜਾਂ ਰਿਸ਼ਵਤ ਲੈ ਕੇ ਆਪਣਾ ਨਾ ਬਣਾਵੇ ਅਤੇ ਕਿਸੇ ਦੀ ਕਵਿਤਾ, ਕਿਸੇ ਦੇ ਲੇਖ, ਕਿਸੇ ਦੇ ਪੁਸਤਕ ਵਿਚ ਆਏ ਬਚਨਾਂ ਨੂੰ ਨਿਰਲੱਜਤਾ ਨਾਲ ਆਪਣਾ ਬਣਾ ਕੇ ਨਾ ਦੱਸੇ। ਇਸਨੂੰ ਖਿਆਲਾਂ ਦੀ ਚੋਰੀ ਆਖਦੇ ਹਨ। ਕਿਸੇ ਦੀ ਗੁਪਤ ਗੱਲ ਸੁਣਨ ਦਾ ਜਤਨ ਨਾ ਕਰੇ ਅਤੇ ਨਾ ਹੀ ਕਿਸੇ ਵਲ ਬੁਰੀ ਨਜ਼ਰ ਨਾਲ ਵੇਖੇ।

**(ਸ)** ***'ਏਕਾ ਨਾਰੀ ਸਦਾ ਜਤੀ'*** ਗ੍ਰਿਹਸਤੀ ਲਈ ਬਹੁਤ ਜ਼ਰੂਰੀ ਹੈ ਅਤੇ ਬਿਹੰਗਮ ਲਈ ਪੂਰਨ 'ਬ੍ਰਹਮਚਰੀਯ' ਧਾਰਨ ਕਰਨਾ, ਅੱਠ ਰਹਿਤਾਂ ਦਾ ਧਾਰਨੀ ਹੋਣਾ ਬਹੁਤ ਹੀ ਜ਼ਰੂਰੀ ਹੈ। ਉਹ ਰਹਿਤਾਂ ਹਨ– ਇਕਾਂਤ ਵਿਚ ਨਾ ਮਿਲਣਾ, ਇਕਾਂਤ ਵਿਚ ਬੁਰੇ ਇਰਾਦੇ ਦੇ ਨਾਲ ਨਾ ਗੱਲ ਕਰਨੀ, ਇਸਤਰੀ ਦੇ ਅੰਗਾਂ, ਪ੍ਰ-ਅੰਗਾਂ ਦੀਆਂ ਗੱਲਾਂ ਨਾ ਕਰਨੀਆਂ, ਅੰਗ ਨਾ ਪਰਸਨੇ, ਹਿਤ ਨਾਲ ਨਾ ਦੇਖਣਾ, ਮਨ ਵਿਚ ਮੰਦ ਵਾਸ਼ਨਾ ਦੀ ਚਿਤਵਨੀ ਨਾ ਕਰਨੀ ਆਦਿ ਹੋਰ ਰਹਿਤਾਂ ਦਾ ਧਾਰਨੀ ਹੋਣਾ ਜੱਤ ਕਹਾਉਂਦਾ ਹੈ।

ਗੁਰੂ ਦਸ਼ਮੇਸ਼ ਪਿਤਾ ਜੀ ਨੇ – ***'ਰੇ ਮਨ ਐਸੋ ਕਰਿ ਸੰਨਿਆਸਾ।।'*** ਵਿਚ ਜੱਤ ਦੀਆਂ ਜਟਾਂ ਧਾਰਨ ਕਰਨੀਆਂ ਫੁਰਮਾਇਆ ਹੈ। ਗੁਰੂ ਨਾਨਕ ਪਾਤਸ਼ਾਹ ਨੇ ਵੀ – ***'ਜਤੁ ਪਾਹਾਰਾ ਧੀਰਜੁ ਸੁਨਿਆਰੁ।।'*** ਵਿਚ ਫੁਰਮਾਨ ਕੀਤਾ ਹੈ। ਮਨ ਦੀਆਂ ਵਾਸ਼ਨਾਵਾਂ ਇਸ ਕੁਕਰਮ ਵਲੋਂ ਰੋਕਣੀਆਂ ਜੱਤ ਕਹਾਉਂਦੀਆਂ ਹਨ।

**(ਹ) ਧੀਰਜ** – ਦੁੱਖ-ਸੁੱਖ, ਹਾਣ-ਲਾਭ, ਆਦਰ-ਨਿਰਾਦਰ ਵਿਚ ਸਮਬਿਰਤੀ ਦਾ ਧਾਰਨੀ ਹੋਣਾ ਧੀਰਜ ਕਹਾਉਂਦੀ ਹੈ।

**(ਕ) ਖਿਮਾ** – ਕਿਸੇ ਦੇ ਔਗੁਣ ਵੇਖ ਕੇ ਉਸਨੂੰ ਮੁਆਫ ਕਰ ਦੇਣਾ, ਸਿੱਧੇ ਰਸਤੇ ਪਾ ਦੇਣਾ ਅਤੇ ਉਸਦਾ ਕਿਸੇ ਤਰ੍ਹਾਂ ਵੀ ਨੁਕਸਾਨ ਨਾ ਕਰਨਾ, ਖਿਮਾ ਕਹਾਉਂਦੀ ਹੈ। ਖਿਮਾਵੰਤ ਪੁਰਸ਼ ਉਦਾਰ ਵੀ ਹੁੰਦਾ ਹੈ ਜਿਵੇਂ ਕਿ ਮਹਾਰਾਜਾ ਰਣਜੀਤ ਸਿੰਘ ਜੀ ਨੇ ਇੱਟ ਮਾਰਨ ਵਾਲੇ ਬੱਚੇ ਨੂੰ ਉਸਦੀ ਬੇਰ ਝਾੜਨ ਵਾਲੀ ਕ੍ਰਿਆ ਨੂੰ ਆਪਣੇ ਨਾਲ ਤੁਲਨਾ ਦਿੰਦਿਆਂ ਹੋਇਆਂ ਦੋ ਪਿੰਡ ਬਖਸ਼ ਦਿੱਤੇ। ਇਹ ਖਿਮਾ ਦੀ ਬਹੁਤ ਉਚੀ ਮਿਸਾਲ ਹੈ।

**(ਖ) ਦਇਆ** – ਕਿਸੇ ਜੀਵ ਨੂੰ ਦੁਖੀ ਦੇਖ ਕੇ ਉਸਦੀ ਸਹਾਇਤਾ ਅੰਨ, ਵਸਤਰ, ਪੈਸੇ ਆਦਿ ਨਾਲ ਕਰਨੀ ਅਤੇ ਉਸ ਦੀਆਂ ਲੋੜਾਂ ਯਥਾਸ਼ਕਤ ਪੂਰੀਆਂ ਕਰਨੀਆਂ। ਸੰਕਟ ਵਿਚ ਆਏ ਨੂੰ ਦੁਖ ਦੂਰ ਕਰਨ ਲਈ ਕੋਈ ਹੱਲ ਦੱਸਣਾ, ਦਇਆ ਕਹਾਉਂਦੀ ਹੈ। ਨਿਰਦਈ ਪੁਰਸ਼ ਦੇ ਹਿਰਦੇ ਵਿਚ ਧਰਮ ਕਿਸੇ ਹਾਲਤ ਵਿਚ ਵੀ ਜਨਮ ਨਹੀਂ ਲੈ ਸਕਦਾ। ਜਿਵੇਂ ਕਿ ਗੁਰੂ ਮਹਾਰਾਜ ਦਾ ਫੁਰਮਾਨ ਹੈ –

***ਧੌਲੁ ਧਰਮੁ ਦਇਆ ਕਾ ਪੂਤੁ।।*** ***ਪੰਨਾ – 3***

ਇਨ੍ਹਾਂ ਗੁਰਵਾਕਾਂ ਦੇ ਪ੍ਰਕਾਸ਼ ਵਿਚ ਬਹੁਤ ਹੀ ਅਸੰਭਵ ਲਗਦਾ ਹੈ ਕਿ ਜੀਵਾਂ ਨੂੰ ਮਾਰ ਕੇ ਖਾਣ ਵਾਲੇ ਆਪਣੇ-ਆਪ ਨੂੰ ਕਿਵੇਂ ਧਰਮੀ ਅਖਵਾਉਂਦੇ ਹਨ – ਜਿਵੇਂ ਕਿ ਫੁਰਮਾਨ ਹੈ –

***ਜੀਅ ਬਧਹੁ ਸੁ ਧਰਮੁ ਕਰਿ ਥਾਪਹੁ***
***ਅਧਰਮੁ ਕਹਹੁ ਕਤ ਭਾਈ।।***
***ਆਪਸ ਕਉ ਮੁਨਿਵਰ ਕਰਿ ਥਾਪਹੁ***
***ਕਾ ਕਉ ਕਹਹੁ ਕਸਾਈ।।*** ***ਪੰਨਾ – 1103***

ਗੁਰੂ ਧਰਮ ਅਤੇ ਆਮ ਧਰਮਾਂ ਵਿਚ ਦਇਆ ਦੇ ਕਈ ਪ੍ਰਮਾਣ ਆਉਂਦੇ ਹਨ ਜਿਵੇਂ ਕਿ ਰਾਵੀਆ ਜੀ ਨੇ ਹੱਜ ਕਰਦਿਆਂ ਮੱਕੇ ਤੋਂ ੬੦ ਕੋਹ ਉਰੇ ਇਕ ਕੁੱਤੀ ਨੂੰ ਆਪਣੇ ਸਿਰ ਦੇ ਵਾਲ ਅਤੇ ਸਾਰੇ ਕੱਪੜੇ ਪਾੜ ਕੇ ਪਾਣੀ ਕੱਢ ਕੇ, ਕੁੱਤੀ ਅਤੇ ਕਤੂਰਿਆਂ ਨੂੰ ਪਿਲਾਇਆ ਸੀ ਅਤੇ ਆਪ ਧਰਤੀ ਖੋਦ ਕੇ ਮਿੱਟੀ ਵਿਚ ਬੈਠ ਕੇ ਆਪਣੇ ਸਰੀਰ

ਨੂੰ ਢੱਕਿਆ। ਐਸਾ ਮਹਾਂਪੁਰਸ਼ ਦੱਸਦੇ ਹਨ ਕਿ ਉਸਨੂੰ ਦਰਸ਼ਨ ਦੇਣ ਵਾਸਤੇ ਕਾਹਬਾ ਸ਼ਰੀਫ ੯੦ ਮੀਲ ਤੋਂ ਉਸਦੇ ਸਾਹਮਣੇ ਆਇਆ। ਇਸੇ ਤਰ੍ਹਾਂ ਨਾਲ ਗੁਰੂ ਦਰਸ਼ਨਾਂ ਨੂੰ ਆਉਂਦੀ ਸੰਗਤ ਪ੍ਰੇਮੇ ਕੋਹੜੀ ਨੂੰ ਵਾਰੀ-ਵਾਰੀ ਆਪਣੀ ਪਿੱਠ ਤੇ ਚੁੱਕ ਕੇ ਗੁਰੂ ਤੀਸਰੇ ਪਾਤਸ਼ਾਹ ਕੋਲ ਲੈ ਆਏ ਤੇ ਪਾਤਸ਼ਾਹ ਨੇ ਉਸਦਾ ਕੁਸ਼ਟ ਰੋਗ ਦੂਰ ਕਰਕੇ ਆਪਣੀ ਅਤਿਅੰਤ ਪ੍ਰਸੰਨਤਾ ਸੰਗਤ ਉਤੇ ਕੀਤੀ।

**(ਗ) ਕੋਮਲ ਹਿਰਦਾ** - ਸਰਬੱਤ ਦਾ ਭਲਾ ਲੋਚਦਿਆਂ, ਸ਼ੁਭ ਉਪਦੇਸ਼, ਬਗੈਰ ਵਿਤਕਰੇ ਤੋਂ ਦੇਣੇ ਅਤੇ ਕਿਸੇ ਪ੍ਰਤੀ ਰਾਗ ਦ੍ਵੈਸ਼ ਦੇ ਧਾਰਨੀ ਨਾ ਹੋਣਾ।

**(ਘ) ਮਰਿਆਦਾ** -

***ਅਲਪ ਅਹਾਰ ਸੁਲਪ ਸੀ ਨਿੰਦ੍ਰਾ***
***ਦਯਾ ਛਿਮਾ ਤਨ ਪ੍ਰੀਤਿ।।*** ***ਪਾਤਸ਼ਾਹੀ 10***

ਦੇ ਮਹਾਂਵਾਕ ਅਨੁਸਾਰ ਭੁੱਖ ਤੋਂ ਚਉਥਾ ਹਿੱਸਾ ਘੱਟ ਖਾਣਾ ਅਤੇ ਸਵਾਦੂ ਭੋਜਨ ਨਾ ਖਾਣਾ ਕਿਉਂਕਿ ਸਵਾਦਾਂ ਤੋਂ ਹੀ ਹਮੇਸ਼ਾਂ ਰੋਗਾਂ ਦੀ ਉਤਪਤੀ ਹੁੰਦੀ ਹੈ। ਅੰਮ੍ਰਿਤ ਵੇਲੇ ਜਾਗ ਕੇ ਭਜਨ ਕਰਨ ਲਈ ਪਸ਼ੂਆਂ ਵਾਂਗੂੰ ਪੇਟ ਭਰ ਕੇ ਨਹੀਂ ਖਾਣਾ ਚਾਹੀਦਾ। ਪੌਸ਼ਟਿਕ ਅਹਾਰ ਜਿਨ੍ਹਾਂ ਤੋਂ ਬਗੈਰ ਸਰੀਰ ਵਿਚ ਸਾਂਤਵਿਕ, ਨਰੋਆ-ਪਣ ਆਵੇ, ਅਜਿਹੇ ਸਤੋਗੁਣੀ ਭੋਜਨ ਖਾਣੇ ਸਿਹਤ ਅਤੇ ਨਾਮ ਜਪਣ ਲਈ ਬਹੁਤ ਹੀ ਸਹਿਯੋਗੀ ਹੋਇਆ ਕਰਦੇ ਹਨ।

**(ਵ) ਇਸ਼ਨਾਨ** - ਸਰੀਰ ਦੀ ਸ਼ੁਧਤਾ ਵਾਸਤੇ ਸਰੀਰਕ ਇਸ਼ਨਾਨ ਜ਼ਰੂਰੀ ਹੈ ਜਿਵੇਂ ਕਿ -

***ਉਦਮੁ ਕਰੇ ਭਲਕੇ ਪਰਭਾਤੀ***
***ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ।।*** ***ਪੰਨਾ - 305***

ਅੰਮ੍ਰਿਤ ਸਰੂਪ ਰੂਪੀ ਗੁਰਬਾਣੀ ਦੇ ਅੰਮ੍ਰਿਤ ਕੁੰਡ ਵਿਚ ਮਨ ਦਾ ਇਸ਼ਨਾਨ ਕਰਾ ਕੇ ਮਨ ਵਿਚੋਂ ਰਾਗ, ਦ੍ਵੈਸ਼, ਈਰਖਾ, ਵੈਰ, ਵਿਰੋਧ, ਕ੍ਰੋਧ, ਛਲ, ਕਪਟ, ਧੋਖਾ ਚੋਰੀ, ਬੇ-ਵਿਸ਼ਵਾਸ਼ੀ, ਰਿਣ ਹੱਤਿਆ ਆਦਿ ਮੈਲ ਤੋਂ, ਅੰਤਸ਼ਕਰਣ ਨੂੰ ਪਵਿੱਤਰ ਰੱਖਣਾ। ਚਿਤ ਦੇ ਇਸ਼ਨਾਨ ਲਈ ਗੁਰਮੰਤ੍ਰ, ਮੂਲਮੰਤ੍ਰ ਦਾ ਇਕਾਗਰ ਚਿਤ ਨਾਲ ਜਾਪ ਕਰਨਾ ਅਤੇ ਜੀਵ ਆਤਮਾ ਦੇ ਇਸ਼ਨਾਨ ਲਈ ਬ੍ਰਹਮ ਵਿਚਾਰ ਦਾ ਚਿੰਤਨ ਕਰਨਾ।

ਇਨ੍ਹਾਂ ਸਾਰੇ ਗੁਣਾਂ ਨੂੰ ਧਾਰਨ ਕਰਨਾ ਸਤਿ ਦੇ ਪ੍ਰਕਾਸ਼ ਲਈ ਅਤਿਅੰਤ ਜ਼ਰੂਰੀ ਹੈ।

**(ii) ਦਮ** - ਅਰਥਾਤ **(ੳ) ਤਪ** - ਤਿੰਨ ਪ੍ਰਕਾਰ ਦਾ ਹੁੰਦਾ ਹੈ।

***ਤਾਮਸੀ ਤਪ** - ਜਲ ਧਾਰੇ ਕਰਨੇ, ਅਗਨੀ ਤਾਪਣੀ, ਭੁੱਖੇ ਰਹਿਣਾ, ਰੋੜਾਂ ਤੇ ਸੌਣਾ, ਸਰੀਰ ਨੂੰ ਦੁੱਖੀ ਕਰਨਾ ਤਾਮਸੀ ਤਪ ਕਹਾਉਂਦਾ ਹੈ।

***ਰਾਜਸੀ ਤਪ** - ਬੁਰੇ ਕਰਮਾਂ ਤੋਂ ਆਪਣੇ ਮਨ ਨੂੰ ਰੋਕਣਾ। ਬਾਰ-ਬਾਰ ਗੁਰੂ ਸ਼ਬਦ ਦੀ ਵਿਚਾਰ ਰਾਹੀਂ ਮਨ ਨੂੰ ਸਮਝਾਉਣਾ, ਸੇਵਾ ਕਰਨੀ - ਰਾਜਸੀ ਤਪ ਕਹਾਉਂਦਾ ਹੈ।

***ਸਾਂਤਕੀ ਤਪ** - ਬਿਰਤੀ ਨੂੰ ਸੰਕਲਪ ਅਤੇ ਵਿਕਲਪ ਦੀਆਂ ਲਹਿਰਾਂ ਤੋਂ ਅਛੋਹ ਕਰਕੇ ਨਾਮ ਧੁਨ, ਕੀਰਤਨ ਵਿਚ ਟਿਕਾਉਣਾ। ਇਸਨੂੰ ਸਾਂਤਕੀ ਤਪ ਕਿਹਾ ਕਰਦੇ ਹਨ। ਗੁਰੂ ਘਰ ਵਿਚ ਗੁਰਬਾਣੀ ਪੜ੍ਹਨਾ, ਵਿਚਾਰਨਾ, ਸਤਿ ਸ਼ਾਸ਼ਤਰ ਪੜ੍ਹਨਾ-ਸੁਣਨਾ ਸਾਂਤਕੀ ਤਪ ਹੋਇਆ ਕਰਦਾ ਹੈ। ਸਾਂਤਕੀ ਤਪ ਨਾਲ ਆਪਣਾ ਰੂਹਾਨੀ ਸਫਰ ਬਹੁਤ ਛੇਤੀ ਹੀ ਤਹਿ ਹੋ ਜਾਇਆ ਕਰਦਾ ਹੈ।

**(ਅ) ਸੰਤੋਖ** - ਜੀਅ ਭਰਕੇ ਮਿਹਨਤ ਕਰਨੀ, ਜੋ ਕੁਛ ਆਪਣੀ ਪਰਾਲਬਧ ਅਨੁਸਾਰ ਹੱਥ ਵਿਚ ਆਵੇ, ਉਸ ਉਤੇ ਮਨ ਵਿਚ ਸੰਤੋਖ ਧਾਰਨਾ, ਤ੍ਰਿਸ਼ਨਾ ਦੇ ਚੱਕਰ ਵਿਚ ਨਾ ਪੈਣਾ ਅਤੇ ਸੰਤੁਸ਼ਟ, ਖੁਸ਼ ਰਹਿਣਾ ਸੰਤੋਖ ਹੋਇਆ ਕਰਦਾ ਹੈ। ਪਦਾਰਥ ਨਾ ਹੱਥ ਆਉਣ ਤੇ ਆਪਣੇ ਆਪ ਨੂੰ ਸੰਤੋਖੀ ਕਹਿਣਾ, ਸੰਤੋਖੀ ਨਹੀਂ ਕਹਾਉਂਦਾ। ਇਹ ਇਕ ਮਜ਼ਬੂਰੀ ਹੋਇਆ ਕਰਦੀ ਹੈ ਕਿਉਂਕਿ ਮਨ ਵਿਚ ਸਤੁੰਸ਼ਟਤਾ ਨਹੀਂ ਹੁੰਦੀ। ਅੱਖਾਂ, ਕੰਨਾਂ, ਹੱਥਾਂ, ਪੈਰਾਂ ਨੂੰ ਸੰਤੋਖ ਵਿਚ ਰੱਖਣਾ ਉਤਮ ਸੰਤੋਖ ਹੈ।

**(ੲ) ਆਸਤਿਕ ਭਾਵ** - ਗੁਰਵਾਕਾਂ ਤੇ, ਗੁਰਬਾਣੀ ਤੇ ਪੂਰਨ ਵਿਸ਼ਵਾਸ਼ ਲਿਆ ਕੇ ਹਿਰਦੇ ਵਿਚ ਧਾਰਨ ਕਰਨਾ ਅਤੇ ਉਸਦੇ ਮੁਤਾਬਿਕ ਆਪਣਾ ਜੀਵਨ ਬਿਤਾਉਣਾ ਇਹ ਤੀਸਰਾ ਨੇਮ ਆਸਤਿਕ ਕਹਾਉਂਦਾ ਹੈ।

**(ਸ) ਦਾਨ** - ਦਾਨ ਤਿੰਨ ਕਿਸਮ ਦਾ ਹੈ ਅਤੇ ਇਸਦਾ ਫਲ ਵੀ ਘਟ-ਵਧ ਅਵਸਥਾ ਭੇਦ ਨਾਲ ਹੋ ਜਾਇਆ ਕਰਦਾ ਹੈ।

***ਤਾਮਸੀ ਦਾਨ** - ਦਾਨ ਦੇਣ ਦੀ ਆਪਣੇ ਵਿਚ ਸਮਰੱਥਾ ਤਾਂ ਹੈ ਨਹੀਂ, ਪਰ ਦੂਸਰਿਆਂ ਨੇ ਕਹਿ ਕਹਾ ਕੇ ਵਿੱਤ ਤੋਂ ਵੱਧ ਦਾਨ ਕਰਾ ਦਿਤਾ, ਜਿਸ ਨਾਲ ਮਨ ਖੁਸ਼ ਹੋਣ ਦੀ ਥਾਂ ਅਫਸੋਸ ਵਿਚ ਚਲਾ ਗਿਆ। ਅਜਿਹੇ ਦਾਨ ਨੂੰ ਤਾਮਸੀ ਦਾਨ ਕਿਹਾ ਜਾਂਦਾ ਹੈ ਅਤੇ ਇਸਦਾ ਫਲ ਪੁੰਨ ਦੀ ਥਾਂ ਪਾਪ ਹੋਇਆ ਕਰਦਾ ਹੈ। ਦਾਨ ਲੈਣ ਵਾਲਿਆਂ ਅਤੇ ਦੇਣ ਵਾਲਿਆਂ ਉਪਰ ਇਸ ਦਾ ਕੁ-ਪ੍ਰਭਾਵ ਪੈਂਦਾ ਹੈ।

***ਰਾਜਸੀ ਦਾਨ** - ਆਪਣੀ ਮਾਇਆ ਦਾ ਅਭਿਮਾਨ ਕਰਨਾ। ਦੂਸਰਿਆਂ ਨੂੰ ਇਹ ਦੱਸਣ ਵਾਸਤੇ ਕਿ ਮੈਂ ਬਹੁਤ ਵੱਡਾ ਦਾਨੀ ਹਾਂ ਅਤੇ ਆਪਣੇ ਦਿਤੇ ਹੋਏ ਦਾਨ ਦਾ ਜਸ ਕਰਾਉਣ ਦੀ ਭਾਵਨਾ ਨਾਲ ਦਾਨ ਦੇਣਾ, ਪੱਥਰ ਲਵਾਉਣਾ, ਅਖਬਾਰਾਂ ਵਿਚ advertisement ਦੇਣੀਆਂ ਅਤੇ ਆਪਣੇ ਆਪ ਨੂੰ ਮਸ਼ਹੂਰ ਕਰਕੇ ਜਸ ਲੈਣ ਦੀ ਭਾਵਨਾ ਰੱਖਣੀ, ਇਹ ਰਾਜਸੀ ਦਾਨ ਹੋਇਆ ਕਰਦਾ ਹੈ। ਇਸਦਾ ਫਲ, ਜੋ ਪ੍ਰਸੰਸਾ ਮਿਲ ਗਈ, ਉਤਨਾ ਹੀ ਹੋਇਆ ਕਰਦਾ ਹੈ ਪਰ ਅਸਲੀਅਤ ਤੋਂ ਵਾਂਝਾ ਰਹਿ ਜਾਇਆ ਕਰਦਾ ਹੈ ਜਿਵੇਂ ਕਿ ਗੁਰਬਾਣੀ ਵਿਚ ਫੁਰਮਾਨ ਹੈ -

***ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ।।***
***ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ।।***
***ਪੰਨਾ - 1428***

***ਸਾਂਤਕੀ ਦਾਨ** – ਸਾਂਤਕੀ ਦਾਨ ਉਸਨੂੰ ਕਹਿੰਦੇ ਹਨ ਕਿ ਵਾਹਿਗੁਰੂ ਵਲੋਂ ਦਿਤੀਆਂ ਦਾਤਾਂ ਉਸਦੀ ਮਿਹਰ ਦੇ ਸਦਕੇ ਆਪਣੇ ਆਪ ਨੂੰ ਬਖਸ਼ੀਆਂ ਜਾਨਣਾ ਅਤੇ ਭਾਵਨਾ ਸਹਿਤ ਹੋ ਕੇ ਨਿਮਰਤਾ ਨਾਲ ਵਾਹਿਗੁਰੂ ਦਾ ਦਿਤਾ ਹੀ ਉਸਨੂੰ ਸੌਂਪਣਾ, ਇਹ ਸਾਂਤਕੀ ਦਾਨ ਹੋਇਆ ਕਰਦਾ ਹੈ। ਇਸ ਵਿਚ ਦਾਤੇ ਨੂੰ ਬਹੁਤ ਖੁਸ਼ੀ ਵੀ ਮਿਲਦੀ ਹੈ, ਪ੍ਰਸੰਨਤਾ ਹੁੰਦੀ ਹੈ, ਵਿਘਨਾਂ ਦਾ ਨਾਸ਼ ਵੀ ਹੁੰਦਾ ਹੈ, ਕਾਰੋਬਾਰ ਵਿਚ ਤਰੱਕੀ ਵੀ ਹੁੰਦੀ ਹੈ। ਨਿਸ਼ਕਾਮ ਕੀਤਾ ਸਾਂਤਕੀ ਦਾਨ, ਜਨਮਾਂ-ਜਨਮਾਂਤਰਾਂ ਦੀ ਅੰਤਸ਼ਕਰਣ ਵਿਚ ਪਈ ਮੈਲ ਨੂੰ ਕੱਟਦਾ ਹੈ।

**(ਹ) ਪੂਜਾ** – ਅੰਤਰ ਆਤਮੇ 'ਗੁਰ ਕੀ ਮੂਰਤਿ ਮਨ ਮਹਿ ਧਿਆਨੁ' ਜਾਂ ਨਾਮ ਧੁਨ ਜਾਂ ਪ੍ਰਭੂ ਨੂੰ ਜੋਤੀ ਸਰੂਪ ਜਾਣ ਕੇ ਜੋਤੀ ਦਾ ਧਿਆਨ ਪੂਰੀ ਵਿਧੀ ਤੇ ਸ਼ਰਧਾ ਨਾਲ ਕਰਨਾ। ਅੰਤਰੰਗ ਸ਼ਰਧਾ, ਇਸਦਾ ਫਲ ਵਿਖਸ਼ੇਪ ਦੁੱਖ ਦੂਰ ਹੋ ਕੇ ਇਕਾਗਰ ਚਿਤ ਦੀ ਪ੍ਰਾਪਤੀ ਹੋਣੀ, ਇਸ ਅਨੁਸਾਰ ਕੀਤਾ ਪਠਨ-ਪਾਠ, ਮੰਤਰ-ਸਿਮਰਨ ਦਾ ਫਲ ਬਹੁਤ ਹੀ ਅਧਿਕ ਹੋਇਆ ਕਰਦਾ ਹੈ।

**(ਕ) ਪਾਠ** – ਨਿਤਨੇਮ ਕਰਨਾ, ਗੁਰੂ ਸਿਧਾਂਤ ਨੂੰ ਸ੍ਵਣ ਕਰਨਾ ਅਤੇ ਮਨ ਵਿਚ ਧਾਰਨ ਕਰਕੇ ਗੁਰਬਾਣੀ ਦੇ ਪ੍ਰਕਾਸ਼ ਵਿਚ ਆਪਣੇ ਜੀਵਨ ਨੂੰ ਗੁਰੂ ਦੀ ਦੱਸੀ ਸੇਧ ਵਿਚ ਤੋਰਨਾ – ਪਾਠ ਕਹਾਉਂਦਾ ਹੈ।

**(ਖ) ਦੰਭ ਬਿਨਾਂ** – ਜੀਵਨ ਨੂੰ ਬਗੈਰ ਕਿਸੇ ਕਪਟ ਤੋਂ, ਛਲ ਤੋਂ ਸੁਥਰਾ ਰੱਖਣਾ, ਸਰਲ ਜੀਵਨ ਨੂੰ ਅਪਨਾਉਣਾ – ਇਹ ਸੱਤਵਾਂ ਨੇਮ ਹੈ।

**(ਗ) ਸਾਂਤਕੀ ਬਿਰਤੀ** – ਮਨ ਵਿਚ ਪੂਰੀ ਤਰ੍ਹਾਂ ਦੇ ਨਾਲ ਇਹ ਧਾਰਨ ਕਰਨਾ ਕਿ –

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥***
***ਪੰਨਾ – 1364***
***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ – 728***

ਅਭਿਮਾਨ ਤੋਂ ਆਪਣੇ ਆਪ ਨੂੰ ਸਾਫ-ਸੁਥਰਾ ਰੱਖਣਾ, ਅਤੇ ਵਿਅਰਥ ਚਿਤਵਨੀਆਂ ਵਿਚ, day dreams (ਜਾਗ੍ਰਤ ਸੁਪਨੇ) ਤੋਂ ਆਪਣੇ ਆਪ ਨੂੰ ਅਛੋਹ ਰੱਖਣਾ, ਮਿੱਠਾ ਬੋਲਣਾ, ਸਰਬੱਤ ਦਾ ਭਲਾ ਮਨ ਵਿਚ ਰੱਖਣਾ। ਦੁਖੀ, ਗਰੀਬ ਉਤੇ ਦਇਆ ਦੀ ਭਾਵਨਾ ਰੱਖਣੀ ਅਤੇ ਕੌੜੇ, ਫਿੱਕੇ ਬੋਲ ਸਹਾਰਨੇ, ਆਪਣੀ ਨਿੰਦਾ ਸੁਣ ਕੇ ਦੁਖੀ ਨਾ ਹੋਣਾ। ਇਹ ਸਾਂਤਕੀ ਬਿਰਤੀ ਹੋਇਆ ਕਰਦੀ ਹੈ।

**(ਘ) ਅਬੋਲ** – ਗੁਰਬਾਣੀ ਦਾ ਪਾਠ ਕਰਨ ਸਮੇਂ ਕਿਸੇ ਹੋਰ ਵਾਕ ਵਲੋਂ ਮੋਨ ਰੱਖਣਾ ਅਤੇ ਬਾਣੀ ਪੜ੍ਹਦੇ ਹੋਛੀਆਂ ਗੱਲਾਂ ਨਾ ਕਰਨੀਆਂ, ਸਿਮਰਨ ਕਰਨ ਵੇਲੇ ਮਨ ਵਿਚ ਕੋਈ ਫੁਰਨਾ ਨਾ ਆਉਣ ਦੇਣਾ – ਇਸਨੂੰ ਅਬੋਲ ਕਹਿੰਦੇ ਹਨ।

(ਙ) ਹੋਮ –ਭੁੱਖੇ ਨੂੰ ਅੰਨ, ਜਲ, ਦੁੱਧ ਦੇਣਾ; ਅੰਨ ਵਸਤਰ ਅਜਿਹੀ ਥਾਂ ਤੇ ਭੇਟਾ ਕਰਨੇ ਜਿਥੋਂ ਭੁੱਖਿਆਂ ਨੂੰ ਪ੍ਰਸ਼ਾਦਾ, ਨੰਗਿਆਂ ਨੂੰ ਬਸਤਰ, ਦਵਾ-ਦਾਰੂ ਅਤੇ ਹੋਰ ਮਦਦ ਕੀਤੀ ਜਾਂਦੀ ਹੋਵੇ, ਉਸ ਥਾਂ ਇਨ੍ਹਾਂ ਚੀਜ਼ਾਂ ਨੂੰ ਨਿਮਰਤਾ ਸਹਿਤ ਦੇਣਾ। ਇਹ ਬ੍ਰਹਮ ਹੋਮ ਕਹਾਉਂਦਾ ਹੈ।

**(iii) ਸ਼ਰਧਾ** – ਗੁਰੂ ਵਾਕ, ਸੰਤ ਬਚਨ ਉਤੇ ਪੂਰਨ ਸ਼ਰਧਾ ਰੱਖ ਕੇ ਮੰਨਨ ਕਰਨਾ ਅਤੇ ਸ਼ਰਧਾ ਦੇ ਨਾਲ ਗੁਰੂ ਨੂੰ ਪ੍ਰਮੇਸ਼ਰ ਦਾ ਪੂਰਨ ਰੂਪ ਜਾਨਣਾ, ਉਨ੍ਹਾਂ ਦੇ ਬਚਨ ਵਿਚ ਸਤਿ ਪ੍ਰਤੀਤ ਰੱਖਣਾ – ਸ਼ਰਧਾ ਕਹਾਉਂਦੀ ਹੈ। ਸ਼ਰਧਾ, ਭਰੋਸਾ, ਪ੍ਰਤੀਤ ਇਕੋ ਚੀਜ਼ ਦੇ ਵੱਖ-ਵੱਖ ਨਾਮ ਹਨ। ਜਦੋਂ ਤਕ ਪ੍ਰਤੀਤ ਹਿਰਦੇ ਵਿਚ ਧਾਰਨ ਨਹੀਂ ਕਰਦੇ, ਉਨੀਂ ਦੇਰ ਤੱਕ ਬ੍ਰਹਮ ਵਾਕ, ਮਹਾਂਵਾਕ ਹਿਰਦੇ ਵਿਚ ਕੋਈ ਅਸਰ ਨਹੀਂ ਕਰਿਆ ਕਰਦੇ। ਜਿਵੇਂ ਕਿ ਫੁਰਮਾਨ ਹੈ –

***ਜਾ ਕੈ ਮਨਿ ਗੁਰ ਕੀ ਪਰਤੀਤਿ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਪੰਨਾ – 283***

(iv) **ਸਮਾਧਾਨ** – ਸਾਵਧਾਨ ਹੋ ਕੇ ਸਮ, ਦਮ ਅਤੇ ਹੋਰ ਦੱਸੇ ਹੋਏ ਸਾਧਨਾਂ ਦੀ ਕਮਾਈ ਕਰਨੀ। ਗੁਰੂ ਦੇ ਉਪਦੇਸ਼ ਨੂੰ ਸੁਣਨਾ, ਸੁਣਨ ਸਮੇਂ ਨੀਂਦ ਅਤੇ ਆਲਸ ਦੀ ਲੈਅਤਾ ਬਿਰਤੀ, ਪੁਰਾਣੀਆਂ ਗੱਲਾਂ ਦੀ ਯਾਦ ਅਰਥਾਤ ਸਿਮ੍ਰਿਤੀ ਬਿਰਤੀ, ਗੁਰੂ ਸਿਧਾਂਤ ਰੂਪੀ ਗੁਰ ਪ੍ਰਮਾਣਾਂ ਨੂੰ ਨਾ ਸਮਝਣ ਦੀ ਮੂੜ੍ਹਤਾ ਬਿਰਤੀ ਅਤੇ ਚਿਤ ਦੀ ਚੰਚਲਤਾ ਤੋਂ ਰਹਿਤ ਹੋ ਕੇ ਗੁਰ ਉਪਦੇਸ਼ ਨੂੰ ਸੁਣਨਾ ਅਤੇ ਕਮਾਉਣਾ– ਸਮਾਧਾਨਤਾ ਕਹਾਉਂਦੀ ਹੈ।

**(v) ਉਪਰਾਮ** – ਵਿਵਹਾਰੀ ਵਿਸ਼ਿਆਂ ਭਰੇ ਵਿਚਾਰ, ਭੇਦਵਾਦੀ ਬਚਨ, ਬੇ-ਮਤਲਬਾ ਬਕਵਾਸ ਸੁਣਨ ਤੋਂ ਆਪਣੇ ਆਪ ਨੂੰ ਦੂਰ ਰੱਖਣਾ। ਗ੍ਰਿਹਸਤ ਦੀਆਂ ਉਲਝਣਾਂ ਵਿਚ ਮਨ ਨੂੰ ਨਾ ਫਸਾਉਣਾ ਅਤੇ ਅਗਿਆਨੀ, ਭਰਮ ਵਿਚ ਡੁੱਬੇ ਹੋਏ ਮਨੋਂ ਅੰਧੇ-ਕੂਪ ਪ੍ਰਾਣੀਆਂ ਦੇ ਸੰਗ ਤੋਂ ਆਪਣੇ ਆਪ ਨੂੰ ਦੂਰ ਰੱਖਣਾ – ਉਪਰਾਮ ਕਹਾਉਂਦਾ ਹੈ। ਇਸ ਸਾਰੇ ਉਪਰ ਕਥੇ ਬਚਨਾਂ ਨੂੰ 'ਖਟ-ਸਮਤੀ' ਦਾ ਨਾਮ ਮਹਾਂਪੁਰਸ਼ ਦਿੰਦੇ ਹਨ। ਬਾਣੀ ਦਾ ਫੁਰਮਾਨ ਹੈ –

***ਵਿਣੁ ਗੁਣ ਕੀਤੇ ਭਗਤਿ ਨ ਹੋਇ॥ ਪੰਨਾ – 4***

**(vi) ਤਿਤੀਕਸ਼ਾ** – ਦੁੱਖ-ਸੁੱਖ, ਮਾਨ-ਅਪਮਾਨ, ਭੁੱਖ-ਤ੍ਰਿਖਾ ਦੇ ਪ੍ਰਭਾਵਾਂ ਨੂੰ, ਹਠ ਕਰਕੇ ਸਹਿਨ ਕਰਨਾ ਤਿਤੀਕਸ਼ਾ ਕਹਾਉਂਦੀ ਹੈ।

**4. ਮੋਖਸ਼ ਇੱਛਾ** – ਸੰਸਾਰ ਨੂੰ ਨਾਸ਼ਵਾਨ ਅਤੇ ਛਿੰਨ-ਭੰਗਰ ਜਾਣ ਕੇ, ਦੁੱਖਾਂ ਦਾ ਭਰਿਆ ਜਾਣ ਕੇ ਇਸਦੇ ਦੁੱਖਾਂ ਤੋਂ ਛੁਟਕਾਰਾ ਪਾਉਣ ਦਾ ਨਾਮ ਮੋਖਸ਼ ਇੱਛਾ ਹੈ। ਇਸ ਇੱਛਾ ਦੇ ਅਧੀਨ ਸਮਰੱਥ ਗੁਰੂ ਦੀ ਸ਼ਰਨ ਵਿਚ ਜਾਣਾ, ਸਤਿਸੰਗ ਕਰਨਾ, ਸ਼ੁਭ ਕਰਮ ਕਰਨੇ ਅਤੇ ਗੁਰੂ ਤੋਂ ਪ੍ਰਾਪਤ ਹੋਏ ਉਪਦੇਸ਼ਾਂ ਨੂੰ ਕਮਾਉਣ ਦੀ ਪੂਰੀ ਲਾਲਸਾ ਮਨ ਵਿਚ ਰੱਖਣੀ, ਮੋਖਸ਼ ਇੱਛਾ ਕਹਾਉਂਦੀ ਹੈ।

ਜਦੋਂ ਇਹ ਚਾਰ ਸਾਧਨ ਪਰਪੱਕ ਹੋ ਜਾਣ ਤਾਂ ਜਗਿਆਸੂ ਗਿਆਨ ਦਾ ਅਧਿਕਾਰੀ ਗਿਣਿਆ ਜਾਂਦਾ ਹੈ।

'ਆਤਮ ਮਾਰਗ', ਜੁਲਾਈ, 2003

ਗਿਆਨ ਦੀ ਪਰਪੱਕਤਾ ਵਾਸਤੇ ਤਿੰਨ ਸਾਧਨਾਂ ਦੀ ਬਹੁਤ ਹੀ ਜ਼ਰੂਰੀ ਲੋੜ ਹੈ, ਜਿਨ੍ਹਾਂ ਵਿਚੋਂ ਸ੍ਵਣ, ਮੰਨਣ, ਨਿਧਿਆਸਣ ਬਾਰੇ ਗੁਰਬਾਣੀ ਵਿਚ ਬਾਰ-ਬਾਰ ਆਦੇਸ਼ ਦਿਤੇ ਹੋਏ ਮਿਲਦੇ ਹਨ। ਸ੍ਵਣ ਦੀ ਅਤੇ ਮੰਨਣ ਦੀ ਮਹੱਤਤਾ 'ਜਪੁਜੀ ਸਾਹਿਬ' ਵਿਚ ਚਾਰ-ਚਾਰ ਪੌੜੀਆਂ ਰਾਹੀਂ ਬਹੁਤ ਹੀ ਵਿਸਥਾਰ ਪੂਰਵਕ ਕਰਕੇ, ਏਸ ਜੀਵ ਨੂੰ ਦੱਸੀ ਗਈ ਹੈ। ਨਿਧਿਆਸਣ ਕਰਨ ਵਾਸਤੇ ਗੁਰਬਾਣੀ ਵਿਚ ਬਾਰ-ਬਾਰ ਪ੍ਰੇਰਨਾ ਆਉਂਦੀ ਹੈ, ਜਿਸ ਤਰ੍ਹਾਂ ਕਿ –

***ਸਾਸਿ ਸਾਸਿ ਸਿਮਰਹੁ ਗੋਬਿੰਦ॥***
***ਮਨ ਅੰਤਰ ਕੀ ਉਤਰੈ ਚਿੰਦ॥ ਪੰਨਾ – 295***

***ਬਾਰੰ ਬਾਰ ਬਾਰ ਪ੍ਰਭੁ ਜਪੀਐ॥***
***ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥ ਪੰਨਾ – 286***

ਅਨੇਕਾਂ ਗੁਰਵਾਕ ਨਿਧਿਆਸਣ ਦਾ ਅਭਿਆਸ ਕਰਨ ਦੀ ਪ੍ਰੇਰਨਾ ਕਰਦੇ ਹਨ। ਬ੍ਰਹਮਗਿਆਨੀ ਮਹਾਤਮਾ ਦੇ ਬਚਨਾਂ ਨੂੰ ਪੂਰਨ ਸ਼ਰਧਾ, ਵਿਚਾਰ ਦੇ ਪ੍ਰਕਾਸ਼ ਵਿਚ, ਹਿਰਦੇ ਦੇ ਪ੍ਰੇਮ ਨਾਲ, ਚਿਤ ਦੀ ਇਕਾਗਰਤਾ ਧਾਰਨ ਕਰਕੇ, ਆਸਤਿਕ ਬੁੱਧੀ ਧਾਰਨ ਕਰਕੇ, ਦ੍ਰਿੜ੍ਹਤਾ ਸਹਿਤ ਸੁਣਨਾ, ਅਰ ਸੁਣਕੇ ਹਿਰਦੇ ਵਿਚ ਉਨ੍ਹਾਂ ਬਚਨਾਂ ਦਾ ਬਾਰੰਬਾਰ ਸਿਮਰਨ ਕਰਨਾ, ਵਿਚਾਰ ਕਰਨਾ ਅਤੇ ਉਨ੍ਹਾਂ ਬਚਨਾਂ ਨੂੰ ਵਿਚਾਰ ਕੇ ਹਿਰਦੇ ਵਿਚ ਧਾਰਨ ਕਰਨਾ ਬਹੁਤ ਹੀ ਜ਼ਰੂਰੀ ਹੈ, ਗਾਵਿਆ ਤੇ ਸੁਣਿਆ ਤਾਂ ਹੀ ਥਾਂ ਪੈਂਦਾ ਹੈ। ਗੁਰੂ ਆਗਿਆ ਨੂੰ ਸਤਿ-ਸਤਿ ਕਰਕੇ ਮੰਨਣਾ ਅਤੇ ਉਸਦੇ ਮੁਤਾਬਿਕ ਆਪਣੀ ਜੀਵਨ ਚਾਲ ਨੂੰ ਤੋਰਨਾ ਜ਼ਰੂਰੀ ਹੈ; ਫੁਰਮਾਨ ਹੈ –

***ਸੇਵਕ ਸਿਖ ਪੂਜਣ ਸਭਿ ਆਵਹਿ***
***ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥ ਪੰਨਾ – 669***

ਸ੍ਵਣ, ਮੰਨਣ ਕਰਕੇ ਜੋ ਗੁਰਬਾਣੀ ਦਾ ਸਿਧਾਂਤ ***'ਏਕੰਕਾਰ'*** ਅਰਥਾਤ ***'ਏਕੋ ਬ੍ਰਹਮ ਦੁਤੀਆ ਨੇਸਤ'*** ਜਾਂ ***'ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ॥ ਆਤਮ ਪਾਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ॥'*** ਦੇ ਨਾਲ ਬਿਰਤੀ ਨੂੰ ਐਸਾ ਲੀਨ ਕਰਨਾ ਜਿਵੇਂ ਪਤਾਸੇ ਪਾਣੀ ਵਿਚ ਘੁਲ-ਮਿਲ ਜਾਂਦੇ ਹਨ ਜਾਂ ਨਮਕ ਪਾਣੀ ਵਿਚ ਪਾਇਆਂ, ਵਿਚ ਹੀ ਰਲ ਜਾਂਦਾ ਹੈ। ਇਸ ਤਰ੍ਹਾਂ ਦੇ ਨਾਲ ***'ਏਕੋ ਬ੍ਰਹਮ ਦੁਤੀਆ ਨੇਸਤ'*** ਦੀ ਬਿਰਤੀ ਨੂੰ ਅਦ੍ਵੈਤ ਵਸਤੂ ਪ੍ਰਮਾਤਮਾ ਵਿਚ ਲੀਨ ਕਰਨ ਨਾਲ ਨਿਧਿਆਸਣ ਪਰਪੱਕ ਹੋ ਜਾਇਆ ਕਰਦਾ ਹੈ। ਜਦੋਂ ਨਿਧਿਆਸਣ ਪਰਪੱਕ ਹੋ ਜਾਵੇ ਤਾਂ ਸਤਿ ਸਰੂਪ ਪ੍ਰਮ-ਆਤਮਾ ਦਾ ਇਸ ਹਿਰਦੇ ਵਿਚ ਸ਼ਾਖਸ਼ਾਤਕਾਰ ਹੋ ਕੇ ਦਿਬ ਦ੍ਰਿਸ਼ਟੀ ਖੁੱਲ੍ਹ ਜਾਇਆ ਕਰਦੀ ਹੈ ਅਤੇ 'ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥' ਦਾ ਪ੍ਰਤੱਖ ਨਜ਼ਾਰਾ ਸ਼ਾਖਸ਼ਾਤਕਾਰ ਹੋ ਜਾਂਦਾ ਹੈ। ਅੰਦਰ ਬਾਹਰ ਹਰ ਥਾਂ ਉਪਰ ਇਕੋ ਹੀ ਪ੍ਰਮੇਸ਼ਵਰ ਪੂਰਨ ਰੂਪ ਵਿਚ ਸ਼ਾਖਸ਼ਾਤਕਾਰ ਹੋ ਜਾਇਆ ਕਰਦਾ ਹੈ। ਜਿਵੇਂ ਕਿ ਗੁਰੂਵਾਕ ਅਨੁਸਾਰ –

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ – 293-94***

ਆਪਣਾ ਆਪਾ, ਆਪਣੀ 'ਮੈਂ' ਦਾ ਪੂਰੀ ਤਰ੍ਹਾਂ ਨਾਲ ਅਭਾਵ ਹੋ ਜਾਇਆ ਕਰਦਾ ਹੈ। ਆਪਣੇ ਵਿਚ ਅਤੇ ਸਾਰੇ ਸੰਸਾਰ ਵਿਚ ਇਕੋ ਹੀ ਅਦ੍ਵੈਤ ਵਸਤੂ ਰਹਿ ਜਾਂਦੀ ਹੈ। ***'ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥'*** ਦੀ ਅਵਸਥਾ ਪ੍ਰਾਪਤ ਹੋ ਜਾਇਆ ਕਰਦੀ ਹੈ। ਇਹ ਪਰਮ ਨਿਸ਼ਚਾ ਸਮਰੱਥ ਗੁਰੂ ਦੀ ਕ੍ਰਿਪਾ ਤੋਂ ਬਗੈਰ ਜਾਂ ਪੂਰਨ ਤੱਤ ਬੇਤੇ ਬ੍ਰਹਮਗਿਆਨੀ, ਸੰਤ ਦੀ ਕ੍ਰਿਪਾ ਤੋਂ ਬਗੈਰ ਨਾ ਹੀ ਹਿਰਦੇ ਵਿਚ ਪ੍ਰਗਟ ਹੁੰਦਾ ਹੈ ਅਤੇ ਨਾ ਹੀ ਇਨ੍ਹਾਂ ਵਾਕਾਂ ਦੇ ਉਪਰ ਸ਼ਰਧਾ ਉਤਪੰਨ ਹੁੰਦੀ ਹੈ। ਇਸ ਪੂਰਨ ਗਿਆਨ ਦੇ ਉਦੈ ਹੋਣ ਨਾਲ ਤਿੰਨ ਚੀਜ਼ਾਂ ਅਸਾਡੇ ਸਾਹਮਣੇ ਆਇਆ ਕਰਦੀਆਂ ਹਨ।

(i) **ਮਨੋਨਾਸ਼** – ਇਕ ਤਾਂ ਮਨ ਦਾ ਨਾਸ਼ ਹੋ ਕੇ ਅ-ਮਨ ਹੋ ਜਾਇਆ ਕਰਦਾ ਹੈ। ਮਨ ਦੀਆਂ ਪੰਜ ਪ੍ਰਕਾਰ ਦੀਆਂ ਬਿਰਤੀਆਂ ਪ੍ਰਮਾਣ, ਵਿਕਲਪ, ਸਿਮ੍ਰਿਤੀ, ਅਭਾਵ ਅਤੇ ਉਦਾਸੀਨਤਾ ਖਤਮ ਹੋ ਜਾਇਆ ਕਰਦੀਆਂ ਹਨ। ਪੰਜ ਵਿਸ਼ੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਖਤਮ ਹੋ ਜਾਇਆ ਕਰਦੇ ਹਨ। ਇਸ ਤਰ੍ਹਾਂ ਮਨ ਦਾ ਨਾਸ਼ ਹੋ ਕੇ ਸ਼੍ਰੇਸ਼ਟ ਬੁੱਧੀ ਜਿਸਨੂੰ ਸਿੱਧ ਅਤੇ ਸੁੱਧ ਆਖਦੇ ਹਨ, ਪ੍ਰਾਪਤ ਹੋ ਜਾਇਆ ਕਰਦੀ ਹੈ ਅਤੇ ਜੀਵ ਦਾ ਸਾਰਾ ਕਾਰ-ਵਿਹਾਰ ਹੁਕਮ ਅੰਦਰ ਚਲਦਾ ਪ੍ਰਤੱਖ ਭਾਸਦਾ ਹੈ, ਪਰ ਇਸ ਵਿਚ ਜੀਵ ਦਾ ਅਹੰਭਾਵ ਲੇਸ਼ ਮਾਤਰ ਵੀ ਨਹੀਂ ਹੁੰਦਾ।

(ii) **ਤੱਤ ਗਿਆਨ** – ਆਪਣੇ ਸਰੂਪ ਦਾ ਜਿਉਂ-ਤਿਉਂ ਅਸਲੀ ਰੂਪ ਵਿਚ ਗਿਆਨ ਹੋ ਜਾਣਾ ਤੱਤ ਗਿਆਨ ਹੋਇਆ ਕਰਦਾ ਹੈ। ਲੇਸ਼ ਮਾਤਰ ਵੀ ਕੋਈ ਭਰਮ ਨਹੀਂ ਰਹਿੰਦਾ ਅਤੇ ਅਵਸਥਾ ਗੁਰੂਵਾਕ ਅਨੁਸਾਰ ਪ੍ਰਾਪਤ ਹੋ ਜਾਂਦੀ ਹੈ –

***ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ***
***ਹਰਿ ਬਿਨੁ ਅਵਰੁ ਨ ਦੇਖਹੁ ਕੋਈ॥***
***ਹਰਿ ਬਿਨੁ ਅਵਰੁ ਨ ਦੇਖਹੁ ਨਦਰੀ ਹਰਿ ਨਿਹਾਲਿਆ॥***
***ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ***
***ਹਰਿ ਰੂਪੁ ਨਦਰੀ ਆਇਆ॥***
***ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ***
***ਹਰਿ ਬਿਨੁ ਅਵਰੁ ਨ ਕੋਈ॥***

(ਬਾਕੀ ਪੰਨਾ 32 ਤੇ)

**ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਅਵਤਾਰ ਪੁਰਬ ਪੁਰਾਣੇ ਕਲੰਡਰ ਅਨੁਸਾਰ 22 ਜੁਲਾਈ ਨੂੰ ਅਤੇ ਨਾਨਕਸ਼ਾਹੀ ਕਲੰਡਰ ਅਨੁਸਾਰ 23 ਜੁਲਾਈ ਨੂੰ ਹੈ।**

# ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

***ਡਾ. ਅਜੀਤ ਸਿੰਘ ਔਲਖ***

## ਪ੍ਰਕਾਸ਼ ਅਤੇ ਪਾਲਣ ਪੋਸ਼ਣ

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ 7 ਜੁਲਾਈ ਸੰਨ 1656 ਨੂੰ ਕੀਰਤਪੁਰ ਵਿਖੇ ਮਾਤਾ ਕ੍ਰਿਸ਼ਨ ਕੌਰ ਦੀ ਕੁਖੋਂ ਪੈਦਾ ਹੋਏ। ਆਪ ਜੀ ਦੇ ਪਿਤਾ ਜੀ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਸਨ। ਬਾਲਕ ਦੇ ਜਨਮ ਸਮੇਂ ਹੀ ਗੁਰੂ ਹਰਿਰਾਇ ਜੀ ਨੇ ਬਚਨ ਕੀਤਾ ਸੀ ਕਿ ਇਹ ਜੋ ਕੁਝ ਕਰਨਗੇ ਉਹ ਹੋਰ ਕੋਈ ਨਹੀਂ ਕਰ ਸਕੇਗਾ।

ਗੁਰੂ ਹਰਿਕ੍ਰਿਸ਼ਨ ਜੀ ਬੜੇ ਸੁੰਦਰ ਮਨਮੋਹਕ ਬਾਲਕ ਸਨ। ਜਿਹੜਾ ਵੀ ਇਕ ਵਾਰ ਵੇਖਦਾ ਸੀ, ਦੁਬਾਰਾ ਵੇਖਣ ਲਈ ਉਤਾਵਲਾ ਹੋ ਜਾਂਦਾ ਸੀ। ਚਿਹਰੇ ਦਾ ਨੂਰ ਝੱਲਿਆ ਨਹੀਂ ਸੀ ਜਾਂਦਾ। ਸਾਰੇ ਉਸ ਨੂੰ ਪ੍ਰਭੂ ਦਾ ਰੂਪ ਹੀ ਸਮਝਦੇ ਸਨ ਤੇ ਪਰਿਵਾਰ ਦੇ ਸਾਰੇ ਮੈਂਬਰ ਉਸ ਨੂੰ ਖਿਡਾਉਣ ਵਿਚ ਬਹੁਤ ਖੁਸ਼ੀ ਅਨੁਭਵ ਕਰਦੇ ਸਨ।

ਸਿੱਖ ਸੰਗਤਾਂ ਨੂੰ ਵੀ ਜਦ ਗੁਰੂ ਹਰਿਕ੍ਰਿਸ਼ਨ ਜੀ ਦੇ ਅਵਤਾਰ ਧਾਰਨ ਦਾ ਪਤਾ ਲੱਗਾ ਤਾਂ ਉਹ ਵੀ ਆਪਣੇ ਵਿਤ ਅਨੁਸਾਰ ਕਾਰ ਭੇਟਾ ਲੈ ਕੇ ਦਰਸ਼ਨਾਂ ਨੂੰ ਆਈਆਂ। ਜਿਹੜਾ ਵੀ ਵੇਖਦਾ ਸੀ, 'ਵਾਹ ਵਾਹ' ਕਹਿ ਉਠਦਾ ਸੀ ਤੇ ਉਸ ਦੀਆਂ ਭੁੱਖਾਂ ਲਹਿ ਜਾਂਦੀਆਂ ਸਨ। ਗੁਰੂ ਹਰਿਰਾਇ ਸਾਹਿਬ ਬਾਲਕ ਗੁਰੂ ਦੀ ਪਰਵਰਿਸ਼ ਵਲ ਪੂਰਾ ਧਿਆਨ ਦੇ ਰਹੇ ਸੀ। ਉਹ ਇਸ ਬਾਲਕ ਦੀ ਇਲਾਹੀ ਜੋਤ ਨੂੰ ਜਾਣਦੇ ਸਨ। ਜਦ ਥੋੜ੍ਹੇ ਵੱਡੇ ਹੋਏ ਤਾਂ ਬੜਾ ਤੇਜ਼ ਦਿਮਾਗ ਹੋਣ ਕਰਕੇ ਹਰ ਗੱਲ ਨੂੰ ਚੰਗੀ ਤਰ੍ਹਾਂ ਸਮਝ ਲੈਂਦੇ ਸਨ। ਉਨ੍ਹਾਂ ਦੀਆਂ ਨਿੱਕੀਆਂ ਨਿੱਕੀਆਂ ਗੱਲਾਂ ਸਭ ਨੂੰ ਹੈਰਾਨ ਕਰਦੀਆਂ ਸਨ। ਜਦ ਇਕ ਸਾਲ ਦੇ ਹੋਏ ਤਾਂ ਤੁਰਨ ਲੱਗ ਗਏ ਅਤੇ ਆਪ ਦਰਬਾਰ ਵਿਚ ਜਾ ਕੇ ਚੌਂਕੜਾ ਮਾਰ ਕੇ ਕੀਰਤਨ ਸੁਣਦੇ। ਜਦ ਤਿੰਨ ਸਾਲ ਦੇ ਹੋਏ ਤਾਂ ਗੁਰੂ ਹਰਿਰਾਇ ਜੀ ਨੇ ਉਨ੍ਹਾਂ ਦੀ ਪੜ੍ਹਾਈ ਦਾ ਇੰਤਜ਼ਾਮ ਕਰ ਦਿਤਾ। ਪਰ ਆਪ ਤਾਂ ਧੁਰੋਂ ਹੀ ਪੜ੍ਹ ਕੇ ਆਏ ਸਨ। ਬੜੀ ਛੇਤੀ ਹੀ ਪੜ੍ਹਨਾ ਲਿਖਣਾ ਸਿੱਖ ਲਿਆ। ਛੇਤੀ ਆਪ ਜੀ ਪਾਠ ਕਰਨ ਲਗ ਪਏ। ਬੜੀ ਮਿੱਠੀ ਸੁਰ ਵਿਚ ਪਾਠ ਕਰਦੇ। ਆਪ ਜੀ ਦੀ ਆਵਾਜ਼ ਏਨੀ ਮਿੱਠੀ ਸੀ ਕਿ ਜਦ ਪਾਠ ਸੁਰ ਵਿਚ ਕਰਦੇ ਤਾਂ ਸਿੱਖ ਸੰਗਤਾਂ ਆਪ ਜੀ ਦਾ ਪਾਠ ਸੁਣਨ ਲਈ ਲਾਗੇ ਆ ਬੈਠਦੀਆਂ। ਕਈ ਵਾਰ ਚੌਂਕੜਾ ਮਾਰ ਕੇ ਸਮਾਧੀ ਲਾ ਕੇ ਬੈਠ ਜਾਂਦੇ ਅਤੇ ਕਾਫੀ ਸਮੇਂ ਤੱਕ ਉਨ੍ਹਾਂ ਦੀ ਸਮਾਧੀ ਲੱਗੀ ਰਹਿੰਦੀ।

ਪਿਤਾ ਗੁਰੂ ਹਰਿਰਾਇ ਜੀ ਬਾਲਾ ਪ੍ਰੀਤਮ ਨੂੰ ਜ਼ਖਮੀ ਹੋਏ ਸੱਪ ਦਾ ਰਹੱਸ ਦੱਸ ਰਹੇ ਹਨ।

ਆਪ ਜੀ ਆਪਣੇ ਪਿਤਾ ਜੀ ਗੁਰੂ ਹਰਿਰਾਇ ਸਾਹਿਬ ਨਾਲ ਬਹੁਤ ਪਿਆਰ ਕਰਦੇ ਸਨ। ਜਦ ਵੀ ਗੁਰੂ ਜੀ ਵਿਹਲੇ ਹੁੰਦੇ ਤਾਂ ਉਨ੍ਹਾਂ ਪਾਸ ਆ ਬੈਠਦੇ ਅਤੇ ਬੜੀਆਂ ਰਹੱਸਮਈ ਗੱਲਾਂ ਪੁਛਦੇ ਰਹਿੰਦੇ। ਕਈ ਵਾਰ ਦੂਰ ਦੂਰ ਤੋਂ ਸਿੱਖ ਸੰਗਤਾਂ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੀਆਂ ਤਾਂ ਆਪ ਵੀ ਪ੍ਰੇਮੀਆਂ ਦੀਆਂ ਗੱਲਾਂ ਸੁਣਦੇ। ਉਹ ਹਮੇਸ਼ਾਂ ਆਪਣੇ ਪਿਤਾ ਜੀ ਨੂੰ ਸਾਖੀਆਂ ਸੁਣਾਉਣ ਵਾਸਤੇ ਕਹਿੰਦੇ ਰਹਿੰਦੇ। ਗੁਰੂ ਹਰਿਰਾਇ ਜੀ ਉਨ੍ਹਾਂ ਨੂੰ ਬੜੀਆਂ ਰੌਚਕ ਅਤੇ ਸਿਖਿਆਦਾਇਕ ਸਾਖੀਆਂ ਸੁਣਾਉਂਦੇ।

ਇਕ ਵਾਰ ਦੀ ਗੱਲ ਹੈ ਕਿ ਇਕ ਸੱਪ ਜ਼ਖਮੀ ਹੋਇਆ ਪਿਆ ਸੀ ਤੇ ਉਸ ਨੂੰ ਕੀੜੀਆਂ ਚੰਬੜੀਆਂ ਹੋਈਆਂ ਸਨ। ਬਾਲਾ ਗੁਰੂ ਹਰਿਕ੍ਰਿਸ਼ਨ ਜੀ ਕਹਿਣ ਲੱਗੇ, "ਇਸ ਵਿਚਾਰੇ ਨੇ ਕੀ ਕਸੂਰ ਕੀਤਾ ਹੈ, ਇਸ ਨੂੰ ਕੀੜੀਆਂ ਏਨਾ ਦੁਖੀ ਕਰ ਰਹੀਆਂ ਹਨ।" ਇਹ ਸੁਣ ਕੇ ਗੁਰੂ ਹਰਿਰਾਇ ਜੀ ਨੇ ਕਿਹਾ, ਇਹ ਸੱਪ ਪਿਛਲੇ ਜਨਮ ਵਿਚ ਇਕ ਪਖੰਡੀ ਮਹੰਤ ਸੀ, ਇਹ ਭੋਲੇ ਭਾਲੇ ਲੋਕਾਂ ਨੂੰ ਮੂਰਖ ਬਣਾ ਕੇ ਧਨ ਲੁੱਟਦਾ ਰਹਿੰਦਾ ਸੀ। ਇਹ ਕਿਸੇ ਦੀ ਮਦਦ ਨਹੀਂ ਸੀ ਕਰਦਾ, ਸਗੋਂ ਦੁਖੀਆਂ ਨੂੰ ਹੋਰ ਦੁਖੀ ਕਰਦਾ ਸੀ। ਪਰਾਏ ਧਨ 'ਤੇ ਐਸ਼ ਕਰਦਾ ਸੀ। ਅੱਜ ਇਸਨੂੰ ਜਿਹੜੀਆਂ ਕੀੜੀਆਂ ਚੰਬੜੀਆਂ ਹਨ ਇਹ ਉਹੋ ਭੋਲੇ ਭਾਲੇ ਲੋਕ ਹਨ ਜਿਨ੍ਹਾਂ ਨੂੰ ਇਹ ਲੁਟਦਾ ਰਿਹਾ ਹੈ। ਅੱਜ ਇਹ ਕੀੜੀਆਂ ਬਣ ਕੇ ਇਸ ਦਾ ਮਾਸ ਨੋਚ ਰਹੀਆਂ ਹਨ। ਪਖੰਡੀ ਅਤੇ ਮਾੜੇ ਵਿਅਕਤੀ ਦਾ ਇਹੋ ਹਾਲ ਹੁੰਦਾ ਹੈ।"

ਜਦ ਗੁਰੂ ਹਰਿਰਾਇ ਜੀ ਬਾਹਰ ਲੰਮੀਆਂ ਯਾਤਰਾਵਾਂ 'ਤੇ ਚਲੇ ਜਾਂਦੇ ਸਨ ਤਾਂ ਬਾਲਾ ਗੁਰੂ ਹਰਿਕ੍ਰਿਸ਼ਨ ਸਾਹਿਬ ਵੀ ਉਨ੍ਹਾਂ ਦੇ ਨਾਲ ਜਾਣ ਦੀ ਜ਼ਿੱਦ ਕਰਦੇ। ਗੁਰੂ ਜੀ ਵੀ ਉਨ੍ਹਾਂ ਨੂੰ ਕਦੇ ਮਨ੍ਹਾਂ ਨਾ ਕਰਦੇ ਅਤੇ ਆਪਣੇ ਨਾਲ ਹੀ ਲੈ ਜਾਂਦੇ।

**ਬਾਬਾ ਰਾਮਰਾਇ ਜੀ** – ਉਨ੍ਹਾਂ ਦਿਨਾਂ ਵਿਚ ਹੀ ਔਰੰਗਜ਼ੇਬ ਨੇ ਗੁਰੂ ਹਰਿਰਾਇ ਸਾਹਿਬ ਨੂੰ ਇਕ ਪੱਤਰ ਭੇਜਿਆ ਕਿ ਉਹ ਉਨ੍ਹਾਂ ਨੂੰ ਮਿਲਣ ਵਾਸਤੇ ਦਿੱਲੀ ਆਉਣ।

ਗੁਰੂ ਹਰਿਰਾਇ ਜੀ ਨੇ ਔਰੰਗਜ਼ੇਬ ਦੀ ਚਿੱਠੀ ਦਾ ਉਤਰ ਦੇ ਦਿਤਾ। ਇਸ ਚਿੱਠੀ ਵਿਚ ਉਨ੍ਹਾਂ ਲਿਖਿਆ ਕਿ ਉਹ ਤਾਂ ਗੁਰੂ ਘਰ ਦੇ ਫਕੀਰ ਹਨ ਅਤੇ ਸਾਧੂ ਸੰਤਾਂ ਨੂੰ ਬਾਦਸ਼ਾਹਾਂ ਨੂੰ ਮਿਲਣ ਦੀ ਕੋਈ ਲੋੜ ਨਹੀਂ ਹੈ। ਸਾਨੂੰ ਕਿਸੇ ਧਨ ਜਾਂ ਜਗੀਰ ਦੀ ਲੋੜ ਨਹੀਂ।

ਜਦ ਔਰੰਗਜ਼ੇਬ ਨੇ ਇਹ ਚਿੱਠੀ ਪੜ੍ਹੀ ਤਾਂ ਉਹ ਬੜੇ ਰੋਹ ਵਿਚ ਆ ਗਿਆ। ਉਸ ਨੇ ਦਰਬਾਰ ਵਿਚ ਕਿਹਾ ਕਿ ਜੇ ਇਹ ਮੇਰਾ ਹੁਕਮ ਨਹੀਂ ਮੰਨਦੇ ਤਾਂ ਇਨ੍ਹਾਂ ਨੂੰ ਫੌਰਨ ਦਿੱਲੀ ਦਰਬਾਰ ਵਿਚ ਹਾਜ਼ਰ ਹੋਣ ਲਈ ਕਿਹਾ ਜਾਵੇ।

ਔਰੰਗਜ਼ੇਬ ਦੀ ਦੂਸਰੀ ਚਿੱਠੀ ਮਿਲਣ ਉਤੇ ਗੁਰੂ ਜੀ ਨੇ ਇਹ ਫੈਸਲਾ ਕੀਤਾ ਕਿ ਔਰੰਗਜ਼ੇਬ ਦੀ ਤਸੱਲੀ ਕਰਵਾਉਣ ਲਈ ਆਪਣੇ ਵੱਡੇ ਸਪੁੱਤਰ ਰਾਮਰਾਇ ਨੂੰ ਹੀ ਭੇਜ ਦਿਤਾ ਜਾਵੇ। ਰਾਮਰਾਇ ਜੀ ਦੀ ਉਮਰ ਉਸ ਵੇਲੇ 11 ਸਾਲ ਦੀ ਸੀ। ਉਸ ਨੇ ਚੰਗੀ ਵਿਦਿਆ ਪ੍ਰਾਪਤ ਕੀਤੀ ਹੋਈ ਸੀ ਅਤੇ ਅਨੇਕਾਂ ਸ਼ਕਤੀਆਂ ਦਾ ਮਾਲਕ ਸੀ।

ਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਪੁੱਤਰ ਤੂੰ ਬਾਦਸ਼ਾਹ ਔਰੰਗਜ਼ੇਬ ਦੇ ਪਾਸ ਜਾਣਾ ਹੈ। ਕਿਸੇ ਪ੍ਰਕਾਰ ਦਾ ਡਰ ਖ਼ੌਫ਼ ਨਹੀਂ ਰੱਖਣਾ ਅਤੇ ਨਾ ਕਿਸੇ ਗੱਲੋਂ ਘਬਰਾਉਣਾ ਹੈ। ਮੈਂ ਹਰ ਵੇਲੇ ਤੇਰੇ ਅੰਗ ਸੰਗ ਹੀ ਰਹਾਂਗਾ। ਔਰੰਗਜ਼ੇਬ ਜੋ ਵੀ ਤੈਨੂੰ ਪੁੱਛੇ ਉਸ ਦਾ ਸੱਚੋ ਸੱਚ ਉਤਰ ਦੇਣਾ ਹੈ। ਕਿਸੇ ਪ੍ਰਕਾਰ ਦਾ ਲੁਕਾਅ ਨਹੀਂ ਰੱਖਣਾ, ਪਰ ਔਰੰਗਜ਼ੇਬ ਦੇ ਕਹਿਣੇ ਤੇ ਕਿਸੇ ਪ੍ਰਕਾਰ ਦੀ ਕਰਾਮਾਤ ਨਹੀਂ ਵਿਖਾਉਣੀ। ਗੁਰੂ ਘਰ ਵਿਚ ਕਰਾਮਾਤ ਦਾ ਕੋਈ ਸਥਾਨ ਨਹੀਂ ਹੈ।"

ਆਪਣੇ ਪਿਤਾ ਜੀ ਦਾ ਹੁਕਮ ਮੰਨ ਕੇ ਬਾਬਾ ਰਾਮਰਾਇ ਨੇ ਦਿੱਲੀ ਜਾਣਾ ਪ੍ਰਵਾਨ ਕਰ ਲਿਆ। ਗੁਰੂ ਜੀ ਨੇ ਉਸ ਨਾਲ ਭਾਈ ਤਾਰਾ ਅਤੇ ਭਾਈ ਗੁਰਦਾਸ ਨੂੰ ਭੇਜਿਆ। 25 ਸਵਾਰ ਅਤੇ 50 ਬੰਦੇ ਹੋਰ ਨਾਲ ਦਿਤੇ।

ਬਾਬਾ ਰਾਮਰਾਇ ਜੀ ਰੋਪੜ, ਖਰੜ, ਘੜੂੰਏ, ਸ਼ਾਹਬਾਦ, ਥਾਨੇਸਰ ਅਤੇ ਪਾਨੀਪਤ ਹੁੰਦੇ ਹੋਏ ਦਿੱਲੀ ਪੁੱਜੇ। ਉਥੇ ਜਾ ਕੇ ਉਨ੍ਹਾਂ ਮਜਨੂੰ ਟਿੱਲੇ ਵਿਖੇ ਨਿਵਾਸ ਕੀਤਾ। ਡੇਰੇ ਪਹੁੰਚ ਕੇ ਔਰੰਗਜ਼ੇਬ ਨੂੰ ਖਬਰ ਪਹੁੰਚਾ ਦਿਤੀ ਗਈ।

ਸਮਾਂ ਮਿਲਣ 'ਤੇ ਔਰੰਗਜ਼ੇਬ ਨੇ ਬਾਬਾ ਰਾਮਰਾਇ ਅਤੇ ਉਨ੍ਹਾਂ ਦੇ ਕੁਝ ਸਾਥੀਆਂ ਨੂੰ ਬੁਲਾ ਲਿਆ। ਜਦ ਔਰੰਗਜ਼ੇਬ ਨੇ ਬਾਬਾ ਜੀ ਦੇ ਚਿਹਰੇ ਵਲ ਵੇਖਿਆ ਤਾਂ ਉਹ ਬਹੁਤ ਪ੍ਰਭਾਵਿਤ ਹੋਇਆ। ਦਰਬਾਰ ਵਿਚ ਉਨ੍ਹਾਂ ਨੂੰ ਉਚੀ ਥਾਂ ਵਧੀਆ ਆਸਣ ਪ੍ਰਦਾਨ ਕੀਤਾ। ਗੁਰੂ ਜੀ ਦੇ ਦੋ ਸਾਥੀਆਂ ਭਾਈ ਗੁਰਦਾਸ ਅਤੇ ਭਾਈ ਤਾਰਾ ਨੂੰ ਵੀ ਨਾਲ ਬੈਠਣ ਦੀ ਆਗਿਆ ਦੇ ਦਿਤੀ।

ਔਰੰਗਜ਼ੇਬ ਨੇ ਕਈ ਪ੍ਰਕਾਰ ਦੇ ਸਵਾਲ ਪੁੱਛਣੇ ਆਰੰਭ ਕੀਤੇ ਅਤੇ ਬਾਬਾ ਰਾਮਰਾਇ ਜੀ ਹਰ ਸਵਾਲ ਦਾ ਉਤਰ ਬੜੀ ਸਿਆਣਪ ਅਤੇ ਚਤੁਰਾਈ ਨਾਲ ਦਿੰਦੇ ਰਹੇ। ਔਰੰਗਜ਼ੇਬ ਉਨ੍ਹਾਂ ਦੇ ਉਤਰਾਂ ਨੂੰ ਸੁਣ ਕੇ ਬਹੁਤ ਹੈਰਾਨ ਹੋਇਆ। ਉਸ ਨੂੰ ਪਤਾ ਲੱਗ ਗਿਆ ਕਿ ਬਾਬਾ ਰਾਮਰਾਇ ਗ਼ੈਬੀ ਸ਼ਕਤੀਆਂ ਦਾ ਮਾਲਕ ਹੈ, ਇਸ ਲਈ ਇਸ ਨੂੰ ਗੱਲਬਾਤ ਨਾਲ ਹਰਾਇਆ ਨਹੀਂ ਜਾ ਸਕਦਾ। ਇਸ ਲਈ ਉਸ ਆਪਣਾ ਪੈਂਤੜਾ ਬਦਲਿਆ ਅਤੇ ਬਾਬਾ ਰਾਮਰਾਇ ਜੀ ਨੂੰ ਕੋਈ ਕਰਾਮਾਤ ਵਿਖਾਉਣ ਲਈ ਕਿਹਾ। ਬਾਬਾ ਰਾਮਰਾਇ ਨੇ ਅਨੇਕਾਂ ਕਰਾਮਾਤਾਂ ਵਿਖਾਈਆਂ। ਸਿੱਖ ਇਤਿਹਾਸ ਵਿਚ ਇਨ੍ਹਾਂ ਕਰਾਮਾਤਾਂ ਦਾ ਵੇਰਵਾ ਦਿਤਾ ਗਿਆ ਹੈ। ਔਰੰਗਜ਼ੇਬ ਦੇ ਹੁਕਮ ਨਾਲ ਇਕ ਮਰਿਆ ਹੋਇਆ ਬੱਕਰਾ ਲਿਆ ਕੇ ਰੱਖ ਦਿਤਾ ਗਿਆ। ਬਾਬਾ ਰਾਮਰਾਇ ਨੂੰ ਉਸ ਨੂੰ ਜਿਉਂਦਾ ਕਰਨ ਲਈ ਕਿਹਾ ਗਿਆ। ਬਾਬਾ ਜੀ ਨੇ ਇਕ ਸੋਟੀ ਬੱਕਰੇ ਨੂੰ ਲਾਈ ਤਾਂ ਉਹ ਛਾਲਾਂ ਮਾਰਦਾ ਉਠ ਭੱਜਾ। ਉਸ ਤੋਂ ਬਾਅਦ ਬਾਬਾ ਰਾਮਰਾਇ ਜੀ ਨੂੰ ਇਕ ਜ਼ਹਿਰੀਲੀ ਪੁਸ਼ਾਕ ਪਵਾਈ ਗਈ ਪਰ ਬਾਬਾ ਜੀ 'ਤੇ ਉਸ ਦਾ ਕੋਈ ਅਸਰ ਨਾ ਹੋਇਆ। ਫਿਰ ਔਰੰਗਜ਼ੇਬ ਨੇ ਪੁਛਿਆ ਕਿ ਉਸ ਦੇ ਮਹੱਲ ਦੇ ਹਰਮ ਵਿਚ ਕੀ ਹੋ ਰਿਹਾ ਹੈ ਤਾਂ ਰਾਮਰਾਇ ਨੇ ਸਭ ਕੁਝ ਕਹਿ ਸੁਣਾਇਆ। ਜਦ ਔਰੰਗਜ਼ੇਬ ਨੇ ਅਹਿਲਕਾਰ ਨੂੰ ਭੇਜ ਕੇ ਹਰਮ ਤੋਂ ਇਹ ਪੁਸ਼ਟੀ ਕੀਤੀ ਤਾਂ ਸਭ ਕੁਝ ਠੀਕ ਨਿਕਲਿਆ। ਫਿਰ ਔਰੰਗਜ਼ੇਬ ਦੇ ਹੁਕਮ ਅਨੁਸਾਰ ਇਕ ਪਾਲਕੀ ਦਰਬਾਰ ਦੇ ਬਾਹਰ ਰੱਖ ਦਿਤੀ ਗਈ ਤੇ ਬਾਬਾ ਰਾਮਰਾਇ ਨੂੰ ਕਿਹਾ ਗਿਆ ਕਿ ਉਸ ਪਾਲਕੀ ਵਿਚ ਬੈਠ ਕੇ ਕਹਾਰਾਂ ਤੋਂ ਬਗੈਰ ਅੰਦਰ ਆਉਣ। ਬਾਬਾ ਰਾਮਰਾਇ ਜੀ ਪਾਲਕੀ ਵਿਚ ਬੈਠ ਗਏ ਤੇ ਉਹ ਪਾਲਕੀ ਉਡਦੀ ਹੋਈ ਅੰਦਰ ਆ ਗਈ। ਸਭ ਵੇਖ ਕੇ ਬਹੁਤ ਹੈਰਾਨ ਹੋਏ। ਫਿਰ ਔਰੰਗਜ਼ੇਬ ਨੇ ਪੁਛਿਆ ਕਿ ਉਹ ਪਿਛਲੇ ਜਨਮ ਵਿਚ ਕੀ ਸੀ। ਬਾਬਾ ਰਾਮਰਾਇ ਨੇ ਕਿਸੇ ਝਿਜਕ ਤੋਂ ਬਗੈਰ ਕਹਿ ਦਿਤਾ ਕਿ ਔਰੰਗਜ਼ੇਬ ਪਿਛਲੇ ਜਨਮ ਵਿਚ ਬਾਘ ਸਨ। ਇਸ ਤੋਂ ਬਾਅਦ ਔਰੰਗਜ਼ੇਬ ਨੇ ਕਿਹਾ ਕਿ ਅਸੀਂ ਬਹਿਸ਼ਤ ਦੇ ਫਲ ਖਾਣਾ ਚਾਹੁੰਦੇ ਹਾਂ ਸਾਡੇ ਵਾਸਤੇ ਬਹਿਸ਼ਤੀ ਫਲ ਲਿਆਓ। ਬਾਬਾ ਰਾਮਰਾਇ ਨੇ ਉਸੇ ਵੇਲੇ ਇਕ ਫਲਾਂ ਦਾ ਟੋਕਰਾ ਔਰੰਗਜ਼ੇਬ ਦੇ ਸਾਮ੍ਹਣੇ ਟਿਕਾ ਦਿਤਾ। ਪਰ ਜਦ ਔਰੰਗਜ਼ੇਬ ਉਨ੍ਹਾਂ ਨੂੰ ਖਾਣ ਲੱਗਾ ਤਾਂ ਉਸ ਤੋਂ ਖਾਧੇ ਨਾ ਗਏ। ਕਈ ਅਹਿਲਕਾਰਾਂ ਨੇ ਸਵਾਦ ਚੱਖਣਾ ਚਾਹਿਆ ਪਰ ਜਦ ਉਹ ਮੂੰਹ ਲਾਉਂਦੇ ਸਨ ਤਾਂ ਲਹਿ ਲਹਿ ਕਰਦਾ ਫਲ ਪੱਥਰ ਬਣ

ਜਾਂਦਾ ਸੀ। ਉਥੇ ਇਕ ਮੌਲਵੀ ਬੈਠਾ ਸੀ। ਉਹ ਉਨ੍ਹਾਂ ਫਲਾਂ ਨੂੰ ਵੇਖ ਕੇ ਨਿੰਦਿਆ ਕਰਨ ਲੱਗਾ ਕਿ ਇਹ ਸਭ ਪਖੰਡ ਹੈ। ਬਾਬਾ ਰਾਮਰਾਇ ਨੇ ਮੌਲਵੀ ਵੱਲ ਵੇਖ ਕੇ ਇਕ ਹੱਥ ਅਗਾਂਹ ਵਧਾ ਕੇ ਜਦ ਪਿਛਾਂਹ ਖਿਚਿਆ ਤਾਂ ਉਸਦੀ ਜ਼ੁਬਾਨ ਹੀ ਬਾਹਰ ਆ ਗਈ ਅਤੇ ਉਹ ਕੁਰਲਾਉਂਦਾ ਹੋਇਆ ਬਾਹਰ ਨੂੰ ਭੱਜ ਉਠਿਆ। ਪਸ਼ਚਾਤਾਪ ਕੀਤਾ ਤੇ ਬਖਸ਼ਿਆ ਗਿਆ।

ਔਰੰਗਜ਼ੇਬ ਦੇ ਦਰਬਾਰ ਵਿਚ ਇਕ ਸ਼ਾਹੀ ਪਹਿਲਵਾਨ ਜਿਸ ਦਾ ਨਾਂ ਰੁਸਤਮ ਸੀ, ਵੀ ਬੈਠਾ ਹੋਇਆ ਸੀ। ਉਹ ਪਹਿਲਵਾਨ ਕਿਸੇ ਪਾਸੋਂ ਹਾਰਿਆ ਨਹੀਂ ਸੀ। ਇਕ ਅਹਿਲਕਾਰ ਨੇ ਕਿਹਾ ਕਿ ਇਸ ਪਹਿਲਵਾਨ ਦਾ ਕੋਈ ਜੋੜ ਲਿਆ ਜਿਹੜਾ ਇਸ ਦੀ ਪਿੱਠ ਲਵਾ ਸਕੇ। ਬਾਬਾ ਰਾਮਰਾਇ ਨੇ ਉਥੇ ਖੜੇ ਸੇਵਕਾਂ ਵਿਚੋਂ ਇਕ ਮਾੜੂਏ ਜਿਹੇ ਸੇਵਕ ਨੂੰ ਆਵਾਜ਼ ਮਾਰੀ ਅਤੇ ਕਿਹਾ ਕਿ ਉਹ ਰੁਸਤਮ ਪਹਿਲਵਾਨ ਨਾਲ ਕੁਸ਼ਤੀ ਕਰੇ। ਰੁਸਤਮ ਪਹਿਲਵਾਨ ਤਾਂ ਪਹਿਲਾਂ ਹੀ ਡਰ ਗਿਆ, ਪਰ ਮਾੜੂਏ ਜਿਹੇ ਸੇਵਕ ਨੂੰ ਵੇਖ ਕੇ ਉਹ ਮੈਦਾਨ ਵਿਚ ਆ ਗਿਆ। ਰੁਸਤਮ ਹਾਲੇ ਪੱਟਾਂ ਨੂੰ ਹੱਥ ਮਾਰਦਾ ਹੀ ਸੀ ਕਿ ਸੁਕੜੂ ਸੇਵਕ ਨੇ ਪਹਿਲਵਾਨ ਨੂੰ ਧਰਤੀ 'ਚੇ ਪਟਕਾਅ ਮਾਰਿਆ ਅਤੇ ਦੋਵੇਂ ਮੋਢੇ ਜ਼ਮੀਨ ਨਾਲ ਲਾ ਦਿਤੇ। ਸਾਰੇ ਅਹਿਲਕਾਰਾਂ ਨੇ ਹੈਰਾਨੀ ਵਿਚ ਆਪਣੀਆਂ ਉਂਗਲਾਂ ਮੂੰਹ ਵਿਚ ਪਾ ਲਈਆਂ। ਫਿਰ ਔਰੰਗਜ਼ੇਬ ਨੇ ਕਿਹਾ ਅਸੀਂ ਮੱਕੇ ਦੇ ਦਰਸ਼ਨ ਕਰਨਾ ਚਾਹੁੰਦੇ ਹਾਂ, ਸਾਨੂੰ ਏਥੇ ਮੱਕੇ ਦੇ ਪ੍ਰਤੱਖ ਦਰਸ਼ਨ ਕਰਾਓ। ਬਾਬਾ ਰਾਮਰਾਇ ਨੇ ਮੱਕੇ ਨੂੰ ਅਸਲ ਰੂਪ ਵਿਚ ਹੀ ਸਾਮ੍ਹਣੇ ਲਿਆ ਖੜ੍ਹਾ ਕੀਤਾ। ਔਰੰਗਜ਼ੇਬ ਨੇ ਕਿਉਂਕਿ ਮੱਕਾ ਵੇਖਿਆ ਹੋਇਆ ਸੀ, ਅਸਲ ਮੱਕੇ ਨੂੰ ਵੇਖ ਕੇ ਉਹ ਸਿਜਦੇ ਵਿਚ ਝੁਕ ਗਿਆ। ਫਿਰ ਔਰੰਗਜ਼ੇਬ ਨੇ ਕਿਹਾ ਕਿ ਇਹ ਸੁਣਿਆ ਹੈ ਕਿ ਗੁਰੂ ਨਾਨਕ ਦੇਵ ਨੇ ਮੱਕਾ ਫੇਰ ਦਿਤਾ ਸੀ। ਤੁਸੀਂ ਸਾਨੂੰ ਮੋਤੀ ਮਸਜਿਦ ਹੀ ਫੇਰ ਕੇ ਵਿਖਾਓ। ਬਾਬਾ ਰਾਮਰਾਇ ਨੇ ਮੋਤੀ ਮਸਜਿਦ ਵਲ ਵੇਖਿਆ ਤਾਂ ਉਹ ਘੁੰਮਣ ਲਗ ਗਈ। ਇਹ ਕੌਤਕ ਵੇਖ ਕੇ ਸਾਰੇ ਅਹਿਲਕਾਰ, ਸੇਵਕ ਅਤੇ ਬਾਦਸ਼ਾਹ ਬਹੁਤ ਹੈਰਾਨ ਹੋਏ।

ਮਸਜਿਦ ਨੂੰ ਘੁੰਮਦੀ ਵੇਖ ਕੇ ਸਾਰਾ ਦਰਬਾਰ ਹੀ ਘੁੰਮਣ ਲਗ ਪਿਆ। ਕਿਸੇ ਵਿਚ ਉਠ ਕੇ ਖਲੋਣ ਦੀ ਹਿੰਮਤ ਨਹੀਂ ਸੀ ਪੈ ਰਹੀ ਕਿ ਉਹ ਕਹਿ ਸਕੇ ਮਸਜਿਦ ਦਾ ਘੁੰਮਣਾ ਹੁਣ ਬੰਦ ਕਰ ਦਿਉ। ਬਾਦਸ਼ਾਹ ਔਰੰਗਜ਼ੇਬ ਆਪ ਇਕ ਕਸੂਤੀ ਸਥਿਤੀ ਵਿਚ ਫਸ ਗਿਆ ਸੀ। ਅੰਤ ਉਸ ਨੇ ਹੱਥ ਜੋੜ ਕੇ ਸਮਜਿਦ ਦਾ ਘੁੰਮਣਾ ਬੰਦ ਕਰਨ ਲਈ ਕਿਹਾ। ਬਾਬਾ ਰਾਮਰਾਇ ਜੀ ਦੀਆਂ ਇਹ ਕਰਾਮਾਤਾਂ ਵੇਖ ਕੇ ਸਾਰਾ ਦਰਬਾਰ ਹੀ ਬਾਬਾ ਜੀ ਅੱਗੇ ਬੜੀ ਸ਼ਰਧਾ ਨਾਲ ਸਿਜਦੇ ਵਿਚ ਝੁਕ ਗਿਆ। ਬਾਬਾ ਜੀ ਅਤੇ ਉਨ੍ਹਾਂ ਦੇ ਸਾਥੀ ਬਹੁਤ ਪ੍ਰਸੰਨ ਹੋਏ।

**ਮਿੱਟੀ ਮੁਸਲਮਾਨ ਕੀ** – ਬਾਬਾ ਰਾਮਰਾਇ ਦੀਆਂ ਵਚਿੱਕਰ ਕਾਰਮਾਤਾਂ ਵੇਖ ਕੇ ਔਰੰਗਜ਼ੇਬ ਬਹੁਤ ਪ੍ਰਸੰਨ ਹੋਇਆ। ਉਸ ਨੇ ਬਾਬਾ ਰਾਮਰਾਇ ਅਤੇ ਉਸ ਦੇ ਸਾਥੀਆਂ ਦੀ ਬਹੁਤ ਸੇਵਾ ਕੀਤੀ। ਵੱਡੇ ਵੱਡੇ ਅਹਿਲਕਾਰ ਬਾਬਾ ਜੀ ਤੋਂ ਭੈਅ ਖਾਂਦੇ ਸਨ ਅਤੇ ਸਭ ਡਰਦੇ ਮਾਰੇ ਉਨ੍ਹਾਂ ਦੀ ਬਹੁਤ ਇਜ਼ਤ ਕਰਦੇ ਸਨ। ਜਦ ਬਾਬਾ ਰਾਮਰਾਇ ਦੀ ਏਨੀ ਖੁਸ਼ਾਮਦ ਅਤੇ ਸਿਫਤ ਹੋਣ ਲੱਗੀ ਤਾਂ ਉਹ ਵੀ ਆਪਣੇ ਆਪ ਨੂੰ ਦੁਨੀਆਂ ਦਾ ਇਕ ਇਲਾਹੀ ਪੀਰ ਪੈਗੰਬਰ ਸਮਝਣ ਲਗ ਗਏ। ਸ਼ਾਹੀ ਠਾਠ ਬਾਠ ਤੋਂ ਉਹ ਬਹੁਤ ਪ੍ਰਭਾਵਿਤ ਹੋਏ ਤੇ ਉਨ੍ਹਾਂ ਦਾ ਹੁਣ ਦਿੱਲੀ ਨੂੰ ਛੱਡਣ ਦਾ ਦਿਲ ਹੀ ਨਹੀਂ ਸੀ ਕਰ ਰਿਹਾ। ਉਹ ਜਿੱਥੇ ਵੀ ਜਾਂਦੇ ਸਨ, ਮੁਸਲਮਾਨ ਵੀ ਉਨ੍ਹਾਂ ਅੱਗੇ ਹੋ ਹੋ ਕੇ ਸਲਾਮਾਂ ਬੁਲਾਉਂਦੇ ਸਨ, ਸਿਜਦੇ ਕਰਦੇ ਸਨ ਅਤੇ ਹਰ ਪ੍ਰਕਾਰ ਦੀ ਸੇਵਾ ਕਰਕੇ ਪ੍ਰਸੰਨ ਹੁੰਦੇ ਸਨ।

ਉਨ੍ਹਾਂ ਦੀਆਂ ਕਰਾਮਾਤਾਂ ਦੀਆਂ ਖਬਰਾਂ ਗੁਰੂ ਹਰਿਰਾਇ ਪਾਸ ਵੀ ਪੁੱਜ ਰਹੀਆਂ ਸਨ। ਉਨ੍ਹਾਂ ਤਾਂ ਉਸ ਨੂੰ ਕਿਹਾ ਸੀ ਕਿ ਕੋਈ ਕਰਾਮਾਤ ਕਰਕੇ ਨਾ ਵਿਖਾਵੇ ਪਰ ਉਨ੍ਹਾਂ ਤਾਂ ਕਰਾਮਾਤਾਂ ਦੀ ਹੱਦ ਹੀ ਕਰ ਦਿਤੀ ਸੀ। ਪਰ ਉਸ ਸਮੇਂ ਗੁਰੂ ਸਾਹਿਬ ਦੀ ਬਰਦਾਸ਼ਤ ਦੀ ਹੱਦ ਹੀ ਮੁੱਕ ਗਈ ਜਦ ਬਾਬਾ ਰਾਮਰਾਇ ਨੇ ਇਕ ਹੋਰ ਅਨੋਖੀ ਕਰਾਮਾਤ ਕਰ ਵਿਖਾਈ।

ਔਰੰਗਜ਼ੇਬ ਪੰਜਾਬ ਵਿਚ ਸੁਲਤਾਨਪੁਰ ਲੋਧੀ ਪੜ੍ਹਿਆ ਸੀ, ਇਸ ਲਈ ਉਸ ਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਕਈ ਵਾਕ ਯਾਦ ਸਨ।

ਇਕ ਦਿਨ ਜਦ ਦਰਬਾਰ ਲੱਗਾ ਹੋਇਆ ਸੀ ਤਾਂ ਔਰੰਗਜ਼ੇਬ ਨੇ ਬਾਬਾ ਰਾਮਰਾਇ ਤੋਂ ਪੁਛਿਆ ਕਿ ਇਹ ਵਾਕ ਜਿਹੜਾ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਇਸ ਦੇ ਕੀ ਅਰਥ ਹਨ। ਔਰੰਗਜ਼ੇਬ ਨੇ ਉਸ ਸ਼ਬਦ ਨੂੰ ਇਸ ਤਰ੍ਹਾਂ ਕਿਹਾ –

***ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥***
***ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥***

ਬਾਬਾ ਰਾਮਰਾਇ ਬਾਦਸ਼ਾਹ ਦੇ ਪ੍ਰਭਾਵ ਹੇਠ ਏਨਾ ਆ ਚੁਕਿਆ ਸੀ ਕਿ ਉਸ ਇਸ ਵਾਕ ਦੇ ਅਰਥ ਕਰਨ ਦੀ ਬਜਾਏ, ਵਾਕ ਹੀ ਬਦਲ ਦਿਤਾ। ਉਹ ਕਹਿਣ ਲੱਗਾ, "ਅਸੀਂ ਤਾਂ ਇਹ ਬਾਣੀ ਇਸ ਤਰ੍ਹਾਂ ਨਹੀਂ ਪੜ੍ਹਦੇ, ਅਸੀਂ ਤਾਂ ਪੜ੍ਹਦੇ ਹਾਂ –

***'ਮਿਟੀ ਬੇਈਮਾਨ ਕੀ'***

ਗੁਰੂ ਨਾਨਕ ਦੇਵ ਜੀ ਦੇ ਵਾਕ ਨੂੰ ਬਦਲਣ ਨਾਲ ਬਾਦਸ਼ਾਹ ਔਰੰਗਜ਼ੇਬ ਦੀ ਤਾਂ ਤਸੱਲੀ ਹੋ ਗਈ, ਪਰ ਗੁਰੂ ਹਰਿਰਾਇ ਸਾਹਿਬ ਨੂੰ ਇਹ ਸੁਣ ਕੇ ਬਹੁਤ ਦੁੱਖ ਹੋਇਆ। ਬਾਬਾ ਰਾਮਰਾਇ ਤਾਂ ਹੁਣ ਔਰੰਗਜ਼ੇਬ ਦਾ ਹੋ ਕੇ ਰਹਿ ਗਿਆ ਸੀ ਤੇ ਉਸ ਨੂੰ ਖੁਸ਼ ਕਰਨ ਵਾਸਤੇ ਉਸਨੂੰ ਗੁਰਬਾਣੀ ਨੂੰ ਬਦਲਣ ਵਿਚ ਕੋਈ ਹੇਠੀ ਅਨੁਭਵ ਨਾ

ਹੋਈ। ਉਹ ਔਰੰਗਜ਼ੇਬ ਨੂੰ ਕਈ ਵਚਿੱਤਰ ਅਤੇ ਅਸੰਭਵ ਕਰਾਮਾਤਾਂ ਵਿਖਾ ਚੁੱਕਾ ਸੀ। ਗੁਰਬਾਣੀ ਦੇ ਅਰਥ ਕਰਕੇ ਗੁਰੂ ਨਾਨਕ ਦੇਵ ਜੀ ਦੇ ਸਹੀ ਸਿਧਾਂਤ ਨੂੰ ਸਮਝਾਉਣ ਵਿਚ ਉਸ ਨੂੰ ਕੋਈ ਕਠਿਨਾਈ ਨਹੀਂ ਸੀ। ਜਿਹੜੀਆਂ ਕਰਾਮਾਤਾਂ ਉਸ ਵਿਖਾਈਆਂ ਸਨ ਉਸ ਵਿਚ ਉਹ ਮੁਸਲਮਾਨ ਦੀ ਕਬਰ ਦੀ ਮਿੱਟੀ ਕੁਮਿਆਰ ਦੇ ਪੇੜੇ ਵਿਚ ਪਈ ਵਿਖਾ ਸਕਦਾ ਸੀ ਅਤੇ ਇਹ ਭੁਲੇਖਾ ਵੀ ਦੂਰ ਕਰ ਸਕਦਾ ਸੀ ਕਿ ਰੂਹਾਂ ਕਦੀ ਸਰੀਰ ਦੇ ਨਾਲ ਨਹੀਂ ਦੱਬੀਆਂ ਜਾਂਦੀਆਂ ਜਿਹੜੀਆਂ ਬਾਅਦ ਵਿਚ ਕਿਆਮਤ ਵਾਲੇ ਦਿਨ ਫਿਰ ਉਠ ਖੜ੍ਹੀਆਂ ਹੋਣਗੀਆਂ। ਗੁਰੂ ਨਾਨਕ ਸਾਹਿਬ ਨੇ ਸਾਂਈ ਮਿੱਠੇ ਸ਼ਾਹ ਨਾਲ ਵਾਰਤਾਲਾਪ ਕਰਕੇ ਉਸ ਦੇ ਸਾਰੇ ਅਜਿਹੇ ਭੁਲੇਖੇ ਦੂਰ ਕਰ ਦਿਤੇ ਸਨ।

ਜਦ ਗੁਰੂ ਹਰਿਰਾਇ ਸਾਹਿਬ ਨੂੰ ਇਹ ਖਬਰ ਪੁੱਜੀ ਤਾਂ ਉਨ੍ਹਾਂ ਨੇ ਸੰਗਤਾਂ ਨੂੰ ਸੰਬੋਧਨ ਕਰਕੇ ਕਿਹਾ, "ਗੁਰੂ ਨਾਨਕ ਦੇਵ ਜੀ ਦੇ ਵਾਕ ਅਟੱਲ ਹਨ, ਇਨ੍ਹਾਂ ਨੂੰ ਕੋਈ ਬਦਲ ਨਹੀਂ ਸਕਦਾ। ਰਾਮਰਾਇ ਨੇ ਇਹ ਬਹੁਤ ਮਾੜਾ ਕੰਮ ਕੀਤਾ ਹੈ। ਉਹ ਹੁਣ ਇਸ ਯੋਗ ਨਹੀਂ ਰਿਹਾ ਕਿ ਗੁਰਗੱਦੀ ਦੀ ਜ਼ਿੰਮੇਵਾਰੀ ਸੰਭਾਲ ਸਕੇ। ਉਹ ਸ਼ਾਹੀ ਠਾਠ ਬਾਠ ਅਧੀਨ ਏਨਾ ਡਿੱਗ ਚੁੱਕਾ ਹੈ ਕਿ ਉਸ ਦਾ ਮਨ ਦੁਰਬਲ ਹੋ ਗਿਆ ਹੈ। ਉਹ ਇਕ ਕਾਇਰ ਤੋਂ ਡਰਪੋਕ ਬਣ ਗਿਆ ਹੈ। ਉਸਨੂੰ ਸਾਡਾ ਹੁਣ ਇਹੋ ਆਦੇਸ਼ ਕਰ ਦੇਵੋ ਕਿ ਉਹ ਹੁਣ ਸਾਡੇ ਮੱਥੇ ਨਾ ਲੱਗੇ। ਜਿਧਰ ਉਸ ਦਾ ਮੂੰਹ ਹੋਵੇ ਉਧਰ ਹੀ ਚਲਿਆ ਜਾਵੇ। ਤੁਰਕਾਂ ਦੀ ਮਾਇਆ ਨੇ ਉਸਦੀ ਬੁੱਧੀ ਭ੍ਰਿਸ਼ਟ ਕਰ ਦਿਤੀ ਹੈ।

ਗੁਰੂ ਹਰਿਰਾਇ ਸਾਹਿਬ ਨੇ ਇਹ ਅਨੁਭਵ ਕਰ ਲਿਆ ਸੀ ਕਿ ਇਕ ਕਾਇਰ ਅਤੇ ਖੁਸ਼ਾਮਦੀ ਬੰਦਾ ਸਿੱਖਾਂ ਦੀ ਅਗਵਾਈ ਨਹੀਂ ਕਰ ਸਕਦਾ। ਗੁਰੂ ਸਾਹਿਬ ਗੁਰਬਾਣੀ ਦਾ ਬਹੁਤ ਆਦਰ ਸਤਿਕਾਰ ਕਰਦੇ ਸਨ ਅਤੇ ਗੁਰਬਾਣੀ ਦੇ ਨਿਰਾਦਰ ਕਰਨ ਵਾਲੇ ਨੂੰ ਉਹ ਕਦੇ ਵੀ ਮੁਆਫ ਨਹੀਂ ਸਨ ਕਰ ਸਕਦੇ। ਉਨ੍ਹਾਂ ਨੇ ਸਾਰੇ ਸਿੱਖਾਂ ਨੂੰ ਵੀ ਹੁਕਮਨਾਮੇ ਜਾਰੀ ਕਰ ਦਿਤੇ ਕਿ ਕੋਈ ਵੀ ਸਿੱਖ ਰਾਮਰਾਇ ਨੂੰ ਮੂੰਹ ਨਾ ਲਾਵੇ, ਜਿਹੜਾ ਵੀ ਸਿੱਖ ਉਸ ਨੂੰ ਨਿਵਾਜੇਗਾ ਉਹ ਸਾਡਾ ਸਿੱਖ ਨਹੀਂ ਰਹੇਗਾ।

ਜਦ ਗੁਰੂ ਹਰਿਰਾਇ ਸਾਹਿਬ ਨੇ ਬਾਬਾ ਰਾਮਰਾਇ ਨੂੰ ਘਰ ਬਾਰ ਤੋਂ ਛੇਕ ਦਿਤਾ ਤਾਂ ਗੁਰੂ ਹਰਿਰਾਇ ਜੀ ਨੇ ਪੱਕਾ ਮਨ ਬਣਾ ਲਿਆ ਕਿ ਗੁਰਗੱਦੀ ਹੁਣ ਹਰਿਕ੍ਰਿਸ਼ਨ ਨੂੰ ਹੀ ਦਿਤੀ ਜਾਵੇ। ਉਨ੍ਹਾਂ ਵਿਚ ਉਹ ਦਲੇਰੀ, ਨਿਡਰਤਾ ਅਤੇ ਗੁਰਬਾਣੀ ਪਿਆਰ ਵੇਖ ਰਹੇ ਸਨ।

ਬਾਬਾ ਰਾਮਰਾਇ ਦੀ ਮਹਾਨਤਾ ਨੂੰ ਘਟਾਉਣ ਵਾਸਤੇ ਅਤੇ ਸਿੱਖਾਂ ਨੂੰ ਨਵੀਂ ਸੇਧ ਦੇਣ ਵਾਸਤੇ ਗੁਰੂ ਜੀ ਨੇ ਕੀਰਤਪੁਰ ਵਿਚ ਆਪਣੇ ਸਭ ਮਸੰਦਾਂ ਅਤੇ ਗੁਰੂ ਘਰ ਦੇ ਸਾਰੇ ਪ੍ਰੇਮੀ ਸਿੱਖਾਂ ਦਾ ਇਕ ਵਿਸ਼ੇਸ਼ ਇਕੱਠ ਬੁਲਾਇਆ। ਇਸ ਇਕੱਠ ਵਿਚ ਉਨ੍ਹਾਂ ਸਾਰੇ ਮਸੰਦਾਂ ਅਤੇ ਸਿੱਖਾਂ ਪਾਸੋਂ ਇਹ ਪ੍ਰਣ ਲਿਆ ਕਿ ਕੋਈ ਵੀ ਗੁਰਸਿੱਖ ਬਾਬਾ ਰਾਮਰਾਇ ਜੀ ਨੂੰ ਮੂੰਹ ਨਾ ਲਾਵੇ, ਆਪਣੇ ਘਰ ਪਨਾਹ ਨਾ ਦੇਵੇ ਅਤੇ ਨਾ ਹੀ ਕੋਈ ਕਾਰ-ਭੇਟ ਪੇਸ਼ ਕਰੇ। ਸਾਰੇ ਸਿੱਖਾਂ ਨੇ ਖੜ੍ਹੇ ਹੋ ਕੇ ਗੁਰੂ ਜੀ ਦੇ ਹੁਕਮਾਂ ਦੀ ਪਾਲਨਾ ਕਰਨ ਦਾ ਵਚਨ ਦਿਤਾ ਅਤੇ ਕਿਸੇ ਸਿੱਖ ਨੇ ਵੀ ਵਿਰੋਧ ਨਾ ਕੀਤਾ। ਜਦ ਬਾਬਾ ਰਾਮਰਾਇ ਨੂੰ ਗੁਰੂ ਜੀ ਦੇ ਉਨ੍ਹਾਂ ਹੁਕਮਾਂ ਦਾ ਪਤਾ ਲੱਗਾ ਤਾਂ ਉਹ ਬਹੁਤ ਪਛਤਾਇਆ।

ਪਿਤਾ ਗੁਰੂ ਹਰਿਰਾਇ ਸਾਹਿਬ ਜੀ ਦੀ ਹਜ਼ੂਰੀ ਵਿਚ ਦੋਹਾਂ ਸਾਹਿਬਜ਼ਾਦਿਆਂ ਦੀ ਪਰਖ।

**ਗੁਰਿਆਈ** – ਇਕ ਵਾਰ ਜਦ ਦੋਵੇਂ ਸਾਹਿਬਜ਼ਾਦੇ ਬਾਬਾ ਰਾਮਰਾਇ ਜੀ ਅਤੇ ਬਾਲਾ ਗੁਰੂ ਹਰਿਕ੍ਰਿਸ਼ਨ ਜੀ ਸਮਾਧੀਆਂ ਲਾਈ ਬੈਠੇ ਸਨ ਤਾਂ ਇਕ ਸਿੱਖ ਨੇ ਆ ਕੇ ਬੜੀ ਵਡਿਆਈ ਕੀਤੀ ਕਿ ਦੋਵੇਂ ਸਾਹਿਬਜ਼ਾਦਿਆਂ ਦੀ ਨਾਮ ਸਿਮਰਨ ਵਿਚ ਡੂੰਘੀ ਲਿਵ ਲੱਗੀ ਹੈ। ਉਹ ਨਾਮ ਦੇ ਰੰਗ ਵਿਚ ਇਸ ਤਰ੍ਹਾਂ ਮਸਤ ਹਨ ਕਿ ਉਨ੍ਹਾਂ ਨੂੰ ਬਾਹਰਲੀ ਲੁਕਾਈ ਦਾ ਕੋਈ ਖਿਆਲ ਨਹੀਂ।

ਗੁਰੂ ਜੀ ਨੇ ਉਸ ਸਿੱਖ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਇਹ ਲਵੋ ਸੂਈ, ਤੁਸੀਂ ਦੋਹਾਂ ਸਾਹਿਬਜ਼ਾਦਿਆਂ ਨੂੰ ਥੋੜ੍ਹੀ ਥੋੜ੍ਹੀ ਚੁਭੋਣੀ ਅਤੇ ਵੇਖਣਾ ਕਿ ਕਿਹੜਾ ਪਹਿਲੋਂ ਸੁਚੇਤ ਹੁੰਦਾ ਹੈ।" ਉਹ ਸਿੱਖ ਪਹਿਲਾਂ ਤਾਂ ਕੁਝ ਝਿਜਕਿਆ ਕਿ ਅਜਿਹਾ ਕਰਨ ਤੇ ਸਾਹਿਬਜ਼ਾਦੇ ਨਾਰਾਜ਼ ਹੋਣਗੇ ਅਤੇ ਉਨ੍ਹਾਂ ਦੇ ਮੁੱਖ ਵਿਚੋਂ ਕੁਝ ਅਸ਼ੁੱਭ ਬਚਨ ਵੀ ਨਿਕਲ ਸਕਦੇ ਹਨ, ਜਿਹੜੇ ਉਸ ਲਈ ਮਾੜੇ ਵੀ ਸਿੱਧ ਹੋ ਸਕਦੇ ਹਨ, ਪਰ ਗੁਰੂ ਜੀ ਵਲੋਂ ਜ਼ੋਰ ਪਾਉਣ ਉਤੇ ਉਹ ਦੋਹਾਂ ਸਾਹਿਬਜ਼ਾਦਿਆਂ ਪਾਸ ਪੁਜਿਆ। ਪਹਿਲਾਂ ਉਸ ਸੂਈ ਨੂੰ ਬਾਬਾ ਰਾਮਰਾਇ ਜੀ ਦੇ ਚੁਭੋਇਆ। ਬਾਬਾ ਰਾਮਰਾਇ ਜੀ ਤਾਂ ਸੂਈ ਦੇ ਛੂੰਹਦਿਆਂ ਹੀ ਤ੍ਰਬਕ ਕੇ ਉਠ ਬੈਠੇ ਅਤੇ ਸਿੱਖ ਵਲ ਬੜੀਆਂ ਕਹਿਰੀਆਂ ਨਜ਼ਰਾਂ ਨਾਲ ਵੇਖਣ ਲੱਗੇ। ਫਿਰ ਉਸ ਸਿੱਖ ਨੇ ਸੂਈ ਨੂੰ ਬਾਲਾ ਗੁਰੂ ਹਰਿਕ੍ਰਿਸ਼ਨ ਦੇ ਚੁਭੋਇਆ, ਪਰ ਬਾਲਾ ਗੁਰੂ ਦੀ ਅਵਸਥਾ ਵਿਚ ਕੋਈ ਫਰਕ ਨਾ ਪਿਆ। ਸਿੱਖ ਨੇ ਸਮਝਿਆ ਸ਼ਾਇਦ ਸੂਈ ਠੀਕ ਤਰ੍ਹਾਂ ਚੁਭੀ ਨਾ ਹੋਵੇ, ਉਸ ਦੁਬਾਰਾ ਸੂਈ ਨੂੰ ਚੁਭੋਇਆ, ਪਰ ਫਿਰ ਵੀ ਬਾਲਾ ਗੁਰੂ ਆਪਣੀ ਸਮਾਧੀ ਵਿਚ ਲਿਵਲੀਨ ਰਹੇ। ਉਨ੍ਹਾਂ ਦੇ ਸਰੀਰ ਦਾ ਕੋਈ ਅੰਗ ਨਾ ਹਿਲਿਆ। ਇਕ ਛੋਟੇ ਬਾਲ ਦੀ ਇਸ ਤਰ੍ਹਾਂ ਦੀ ਨਾਮ ਸਿਮਰਨ ਵਿਚ ਲੱਗੀ ਲਿਵ ਨੂੰ ਵੇਖ ਕੇ ਉਹ ਸਿੱਖ ਬਹੁਤ ਹੈਰਾਨ ਹੋਇਆ। ਗੁਰੂ ਹਰਿਰਾਇ ਸਾਹਿਬ ਜੀ ਇਹ ਸਭ ਕੁਝ ਵੇਖ ਰਹੇ ਸਨ। ਇਸ ਤੋਂ ਉਨ੍ਹਾਂ ਨੂੰ ਪਤਾ ਲੱਗ ਗਿਆ ਕਿ ਬਾਬਾ ਰਾਮਰਾਇ ਕੇਵਲ ਅੱਖਾਂ ਮੀਟ ਕੇ ਬੈਠੇ ਸਨ ਅਤੇ ਬਾਹਰਲੇ ਵਾਤਾਵਰਣ ਤੋਂ ਉਹ ਬਿਲਕੁਲ ਸੁਚੇਤ ਸਨ।

ਇਕ ਵਾਰ ਫਿਰ ਅਜਿਹੀ ਇਕ ਪਰਖ ਹੋਈ। ਇਕ ਵਾਰ ਇਕ ਸਿੱਖ ਗੁਰੂ ਹਰਿਰਾਇ ਜੀ ਪਾਸ ਆਇਆ ਅਤੇ ਪੁਛਿਆ, "ਮਹਾਰਾਜ! ਤੁਹਾਨੂੰ ਆਪਣੇ ਦੋਵਾਂ ਪੁੱਤਰਾਂ ਵਿਚੋਂ ਕਿਹੜਾ ਪੁੱਤਰ ਜ਼ਿਆਦਾ ਪਿਆਰਾ ਹੈ।"

ਗੁਰੂ ਜੀ ਨੇ ਉਤਰ ਦਿਤਾ, "ਮਾਤਾ ਪਿਤਾ ਨੂੰ ਸਭ ਬੱਚੇ ਇਕੋ ਜਿਹੇ ਪਿਆਰੇ ਹੁੰਦੇ ਹਨ। ਮੇਰੇ ਵਾਸਤੇ ਤਾਂ ਮੇਰੇ ਸਾਰੇ ਸਿੱਖ ਹੀ ਮੇਰੇ ਬੱਚੇ ਹਨ ਅਤੇ ਮੈਨੂੰ ਬਹੁਤ ਪਿਆਰੇ ਹਨ, ਪਰ ਜੇ ਤੁਸੀਂ ਇਨ੍ਹਾਂ ਪੁੱਤਰਾਂ ਬਾਰੇ ਹੀ ਪਤਾ ਕਰਨਾ ਹੈ ਤਾਂ ਉਹ ਮੈਂ ਨਹੀਂ ਕਹਿ ਸਕਦਾ। ਮੈਂ ਤੁਹਾਨੂੰ ਇਕ ਢੰਗ ਦੱਸ ਸਕਦਾ ਹਾਂ। ਮੈਂ ਤੁਹਾਨੂੰ ਇਹ ਸੂਈ ਦਿੰਦਾ ਹਾਂ। ਇਸ ਵੇਲੇ ਦੋਵੇਂ ਪੁੱਤਰ ਪੰਘੂੜਿਆਂ ਵਿਚ ਬੈਠੇ ਪਾਠ ਕਰ ਰਹੇ ਸਨ। ਤੁਸੀਂ ਦੋਹਾਂ ਸਾਹਿਬਜ਼ਾਦਿਆਂ ਦਾ ਪਹਿਲਾਂ ਪਾਠ ਸੁਣਨਾ, ਫਿਰ ਇਹ ਸੂਈ ਉਨ੍ਹਾਂ ਦੇ ਪੰਘੂੜੇ ਦੇ ਪਾਵੇ ਵਿਚ ਖੋਭ ਦੇਣੀ ਜਿਸ ਦੇ ਪਾਵੇ ਵਿਚ ਇਹ ਸੂਈ ਖੁਭ ਜਾਵੇ ਉਹ ਸਮਝੋ ਮੈਨੂੰ ਜ਼ਿਆਦਾ ਪਿਆਰਾ ਹੈ।"

ਉਹ ਸਿੱਖ ਗੁਰੂ ਜੀ ਨੂੰ ਸਤਬਚਨ ਕਹਿ ਕੇ ਪਹਿਲਾਂ ਬਾਬਾ ਰਾਮਰਾਇ ਦੇ ਪੰਘੂੜੇ ਪਾਸ ਪੁੱਜਾ ਅਤੇ ਕੁਝ ਦੇਰ ਪਾਠ ਸੁਣਦਾ ਰਿਹਾ। ਬਾਬਾ ਰਾਮਰਾਇ ਜੀ ਪੋਥੀ ਪੰਘੂੜੇ ਉਤੇ ਰੱਖ ਕੇ ਪਾਠ ਕਰ ਰਹੇ ਸਨ। ਕੁਝ ਸਮਾਂ ਪਾਠ ਸੁਣਨ ਤੋਂ ਬਾਅਦ ਉਸ ਸਿੱਖ ਨੇ ਸੂਈ ਬਾਬਾ ਰਾਮਰਾਇ ਦੇ ਪੰਘੂੜੇ ਦੇ ਇਕ ਪਾਵੇ ਵਿਚ ਖੋਭੀ, ਪਰ ਲੱਕੜ ਦਾ ਪਾਵਾ ਏਨਾ ਸਖਤ ਸੀ ਕਿ ਸੂਈ ਇਕ ਤਿਣਕਾ ਭਰ ਵੀ ਨਾ ਖੁੱਭ ਸਕੀ। ਉਸ ਨੇ ਦੁਬਾਰਾ ਵੀ ਯਤਨ ਕੀਤਾ, ਪਰ ਸੁੱਕੀ ਲੱਕੜ ਵਿਚ ਸੂਈ ਕਿਵੇਂ ਖੁੱਭ ਸਕਦੀ ਸੀ?

ਫਿਰ ਉਹ ਸਿੱਖ ਬਾਲਾ ਗੁਰੂ ਹਰਿਕ੍ਰਿਸ਼ਨ ਜੀ ਦੇ ਪੰਘੂੜੇ ਪਾਸ ਪੁੱਜਿਆ ਅਤੇ ਪਾਠ ਸੁਣਨ ਲੱਗਾ, ਪਾਠ ਏਨੀ ਮਿੱਠੀ ਸੁਰ ਵਿਚ ਪੜ੍ਹਿਆ ਜਾ ਰਿਹਾ ਸੀ ਕਿ ਸਿੱਖ ਕੀਲਿਆ ਹੀ ਗਿਆ ਅਤੇ ਕਾਫੀ ਸਮਾਂ ਪਾਠ ਹੀ ਸੁਣਦਾ ਰਿਹਾ। ਫਿਰ ਉਸਨੂੰ ਗੁਰੂ ਸਾਹਿਬ ਦਾ ਆਦੇਸ਼ ਯਾਦ ਆਇਆ ਕਿ ਪਾਵੇ ਦੀ ਲੱਕੜ ਬਿਲਕੁਲ ਹਰੀ ਲੱਕੜ ਵਾਂਗ ਹੋ ਗਈ ਸੀ ਅਤੇ ਸੂਈ ਉਸ ਵਿਚ ਇਸ ਤਰ੍ਹਾਂ ਖੁੱਭ ਗਈ ਜਿਵੇਂ ਮੋਮ ਹੋਵੇ। ਉਸ ਨੇ ਫਿਰ ਪਾਵੇ ਨੂੰ ਹੱਥ ਲਾ ਕੇ ਵੇਖਿਆ, ਉਸਨੂੰ ਇੰਝ ਲੱਗਾ ਜਿਵੇਂ ਪਾਵੇ ਦੀ ਲੱਕੜ ਕਿਸੇ ਨਵੇਂ ਉੱਗੇ ਪੌਦੇ ਦੀ ਹੁੰਦੀ ਹੈ। ਉਹ ਫਿਰ ਗੁਰੂ ਹਰਿਰਾਇ ਜੀ ਪਾਸ ਆਇਆ ਤੇ ਉਨ੍ਹਾਂ ਨੂੰ ਸਾਰੀ ਵਾਰਤਾ ਸੁਣਾਈ। ਗੁਰੂ ਜੀ ਉਸ ਦੀ ਗੱਲ ਸੁਣਕੇ ਬੜੇ ਖੁਸ਼ ਹੋਏ ਅਤੇ ਕਿਹਾ, "ਗੁਰੂ ਜੀ ਦੀ ਬਾਣੀ ਨੂੰ ਜਿਹੜਾ ਸੱਚੇ ਦਿਲੋਂ ਪੜ੍ਹਦਾ ਹੈ ਤਾਂ ਸੁੱਕੇ ਬੂਟੇ ਵੀ ਹਰੇ ਹੋ ਜਾਂਦੇ ਹਨ। ਬਾਲ ਹਰਿਕ੍ਰਿਸ਼ਨ ਇਸ ਬਾਣੀ ਨੂੰ ਪ੍ਰਭੂ ਨਾਲ ਇਕਮਿਕ ਹੋ ਕੇ ਪੜ੍ਹ ਰਿਹਾ ਹੈ। ਇਸ ਲਈ ਉਸ ਦੇ ਪੰਘੂੜੇ ਦੀ ਸੁੱਕੀ ਲੱਕੜ ਵੀ ਹਰੀ ਹੋ ਗਈ ਹੈ। ਪਰ ਸਾਹਿਬਜ਼ਾਦਾ ਰਾਮਰਾਇ ਇਕ ਨੇਮ ਪੂਰਾ ਕਰ ਰਿਹਾ ਹੈ, ਇਸ ਲਈ ਉਸ ਦੀ ਬਾਣੀ ਦਾ ਸੁੱਕੀ ਲੱਕੜ ਉਤੇ ਕੋਈ ਪ੍ਰਭਾਵ ਨਹੀਂ ਪਿਆ। ਹੁਣ ਮੈਂ ਸਮਝਦਾ ਹਾਂ ਕਿ ਤੁਹਾਨੂੰ ਸਾਡੇ ਸਵਾਲ ਦਾ ਜਵਾਬ ਮਿਲ ਹੀ ਗਿਆ ਹੋਵੇਗਾ।

ਇਨ੍ਹਾਂ ਦੋ ਪ੍ਰੀਖਿਆਵਾਂ ਤੋਂ ਬਾਅਦ ਜਦ ਰਾਮਰਾਇ ਨੇ ਦਿੱਲੀ ਵਿਚ ਜਾ ਕੇ ਔਰੰਗਜ਼ੇਬ ਨੂੰ ਖੁਸ਼ ਕਰਨ ਵਾਸਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਨੂੰ ਹੀ ਬਦਲ ਦਿਤਾ ਤਾਂ ਉਨ੍ਹਾਂ ਬਾਲਾ ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੇਣ ਦਾ ਨਿਸ਼ਚਾ ਕਰ ਲਿਆ।

ਉਨ੍ਹਾਂ ਦੂਰ ਨੇੜੇ ਸਭ ਥਾਂ ਆਪਣੇ ਹੁਕਮਨਾਮੇ ਭੇਜ ਦਿਤੇ ਕਿ ਸਿੱਖ ਸੰਗਤਾਂ ਸਾਰੇ ਕੰਮ ਕਾਜ ਛੱਡ ਕੇ ਗੁਰੂ ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਕੀਰਤਪੁਰ ਪੁੱਜਣ। ਕੀਰਤਪੁਰ ਵਿਚ ਬੜਾ ਵੱਡਾ ਇਕੱਠ ਹੋਇਆ। ਸਭ ਸਿੱਖਾਂ ਨੂੰ ਪਤਾ ਲੱਗ ਗਿਆ ਕਿ ਗੁਰੂ ਹਰਿਰਾਇ ਜੀ ਸਾਹਿਬਜ਼ਾਦਾ ਸ੍ਰੀ ਹਰਿਕ੍ਰਿਸ਼ਨ ਨੂੰ ਗੁਰਗੱਦੀ ਸੌਂਪਣ ਲੱਗੇ ਹਨ। ਜਦ ਬਾਬਾ ਰਾਮਰਾਇ ਨੂੰ ਪਤਾ ਲੱਗਾ ਤਾਂ ਉਸ ਕਾਫੀ ਹੱਥ ਪੈਰ ਮਾਰੇ। ਉਹ ਬਾਬਾ ਧੀਰ ਮੱਲ ਨੂੰ ਜਾ ਕੇ ਮਿਲਿਆ, ਪਰ ਗੁਰੂ ਹਰਿਰਾਇ ਜੀ ਉਤੇ ਇਸ ਦਾ ਕੋਈ ਪ੍ਰਭਾਵ ਨਾ ਪਿਆ।

ਇਕ ਵੱਡੇ ਇਕੱਠ ਵਿਚ ਜਦ ਆਸਾ ਦੀ ਵਾਰ ਦੇ ਕੀਰਤਨ ਦਾ ਭੋਗ ਪਿਆ ਤਾਂ ਆਪ ਸਿੰਘਾਸਨ ਤੋਂ ਉਠੇ

ਅਤੇ ਬਾਲਾ ਸ੍ਰੀ ਹਰਿਕ੍ਰਿਸ਼ਨ ਨੂੰ ਆਪਣੇ ਤਖਤ ਉਤੇ ਬਿਠਾ ਦਿਤਾ। ਫਿਰ ਉਨ੍ਹਾਂ ਤਖਤ ਦੀਆਂ ਤਿੰਨ ਪ੍ਰਕਰਮਾ ਕੀਤੀਆਂ। ਫਿਰ ਉਨ੍ਹਾਂ ਸੰਗਤ ਨੂੰ ਕਿਹਾ, "ਅੱਜ ਸਾਡੇ ਥਾਂ ਸ੍ਰੀ ਹਰਿਕ੍ਰਿਸ਼ਨ ਜੀ ਗੁਰੂ ਹਨ। ਅੱਜ ਤੋਂ ਇਨ੍ਹਾਂ ਪਾਸ ਹੀ ਮੁਕਤੀ ਦੀ ਕੁੰਜੀ ਹੈ। ਬਾਬਾ ਬੁੱਢਾ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਨੇ ਗੁਰਗੱਦੀ ਦੇਣ ਦੀ ਮਰਿਆਦਾ ਪੂਰੀ ਕੀਤੀ। ਫਿਰ ਗੁਰੂ ਹਰਿਰਾਇ ਜੀ ਨੇ ਗੁਰੂ ਹਰਿਕ੍ਰਿਸ਼ਨ ਜੀ ਨੂੰ ਮੱਥਾ ਟੇਕਿਆ ਅਤੇ ਫਿਰ ਸਾਰੀ ਸੰਗਤ ਚਰਨੀਂ ਆ ਲੱਗੀ।

**ਜਿਸੁ ਡਿਠੈ ਸਭਿ ਦੁਖਿ ਜਾਇ** – ਗੁਰੂ ਹਰਿਕ੍ਰਿਸ਼ਨ ਜੀ ਨੂੰ ਗੁਰਗੱਦੀ ਦੀ ਸੌਂਪਣਾ ਕਰਕੇ ਗੁਰੂ ਹਰਿਰਾਇ ਸਾਹਿਬ ਹਰ ਸਮੇਂ ਭਗਤੀ ਵਿਚ ਲੱਗੇ ਰਹਿੰਦੇ ਸਨ, ਜਾਂ ਗ੍ਰੰਥ ਸਾਹਿਬ ਦਾ ਪਾਠ ਸੁਣਦੇ ਸਨ। ਇਕ ਦਿਨ ਆਪ ਪਾਠ ਸੁਣ ਰਹੇ ਸਨ। ਪਾਠ ਸੁਣਦੇ ਸਮੇਂ ਆਪ ਜੀ ਨੇ ਫੁਰਮਾਇਆ ਕਿ ਉਨ੍ਹਾਂ ਦਾ ਸੱਚਖੰਡ ਜਾਣ ਦਾ ਵੇਲਾ ਆ ਗਿਆ ਹੈ। ਸਾਰੀਆਂ ਸੰਗਤਾਂ ਉਨ੍ਹਾਂ ਦੇ ਨੇੜੇ ਇਕੱਠੀਆਂ ਹੋ ਗਈਆਂ। ਆਪ ਜੀ ਨੇ ਫੁਰਮਾਇਆ ਕਿ ਗੁਰੂ ਸਰੀਰ ਨਹੀਂ, ਗੁਰੂ ਜੋਤ ਹੈ ਅਤੇ ਇਹ ਜੋਤ ਹੁਣ ਸ੍ਰੀ ਹਰਿਕ੍ਰਿਸ਼ਨ ਜੀ ਵਿਚ ਹੈ। ਫਿਰ ਆਪ ਬੈਠੇ ਬੈਠੇ ਹੀ ਪ੍ਰਭੂ ਵਿਚ ਵਿਲੀਨ ਹੋ ਗਏ ਅਤੇ ਉਨ੍ਹਾਂ ਦੀ ਜੋਤ ਪ੍ਰਭੂ ਦੀ ਜੋਤ ਦੇ ਨਾਲ ਜਾ ਮਿਲੀ।

ਗੁਰੂ ਹਰਿਕ੍ਰਿਸ਼ਨ ਜੀ ਸਾਰੇ ਪਰਿਵਾਰ ਅਤੇ ਸੰਗਤਾਂ ਨੂੰ ਧੀਰਜ ਦੇ ਰਹੇ ਸਨ। ਉਨ੍ਹਾਂ ਦੇ ਮਿੱਠੇ ਬਚਨ ਸੁਣ ਕੇ ਸੰਗਤਾਂ ਨਿਹਾਲ ਹੋ ਰਹੀਆਂ ਸਨ। ਏਨੀ ਛੋਟੀ ਉਮਰ ਵਿਚ ਸਿਆਣੀਆਂ ਅਤੇ ਬ੍ਰਹਮ ਗਿਆਨੀਆਂ ਵਾਲੀਆਂ ਗੱਲਾਂ ਸੁਣ ਕੇ ਸਭ ਧੰਨ ਗੁਰੂ ਹਰਿਕ੍ਰਿਸ਼ਨ ਜੀ, ਧੰਨ ਗੁਰੂ ਹਰਿਕ੍ਰਿਸ਼ਨ ਜੀ ਕਹਿ ਉਠੇ। ਹੁਣ ਕਿਸੇ ਨੂੰ ਸ਼ੱਕ ਨਹੀਂ ਸੀ ਰਿਹਾ ਕਿ ਛੋਟੀ ਉਮਰ ਵਿਚ ਗੁਰਗੱਦੀ ਦਾ ਭਾਰ ਚੁੱਕ ਸਕਣਗੇ ਕਿ ਨਹੀਂ।

ਉਨ੍ਹਾਂ ਦੀ ਅਜਿਹੀ ਉਪਮਾ ਸੁਣ ਕੇ ਦੇਸ਼ ਪ੍ਰਦੇਸ਼ ਤੋਂ ਸੰਗਤਾਂ ਹੁਮ ਹੁਮਾ ਕੇ ਆਉਣ ਲੱਗੀਆਂ। ਦੋਵੇਂ ਵੇਲੇ ਕੀਰਤਨ ਹੁੰਦਾ। ਕੀਰਤਨ ਤੋਂ ਬਾਅਦ ਗੁਰੂ ਜੀ ਬਚਨ ਕਰਦੇ। ਉਨ੍ਹਾਂ ਦੇ ਮੁਖਾਰਬਿੰਦ ਵਿਚੋਂ ਮਿੱਠੇ ਸ਼ਬਦ ਸੁਣ ਕੇ ਸੰਗਤਾਂ ਬਲਿਹਾਰੇ ਜਾਂਦੀਆਂ। ਸਭ ਸੰਗਤਾਂ ਨਿਹਾਲ ਹੋ ਰਹੀਆਂ ਸਨ। ਜਿਸ ਤਰ੍ਹਾਂ ਦੀ ਵੀ ਕੋਈ ਦਾਤ ਮੰਗਦਾ, ਉਸ ਦੀ ਮੁਰਾਦ ਪੂਰੀ ਕਰਦੇ। ਉਹ ਰੋਜ਼ ਦਵਾਖਾਨੇ ਵਿਚ ਜਾਂਦੇ ਅਤੇ ਆਪਣੇ ਹੱਥੀਂ ਦਵਾ ਦਿੰਦੇ। ਇਕ ਵਾਰ ਦੀ ਗੱਲ ਹੈ ਕਿ ਆਪ ਪਾਲਕੀ ਵਿਚ ਬੈਠੇ ਦਵਾਖਾਨੇ ਜਾ ਰਹੇ ਸਨ ਕਿ ਇਕ ਕੋਹੜਾ ਬ੍ਰਾਹਮਣ ਆਪ ਦੀ ਪਾਲਕੀ ਅੱਗੇ ਲੇਟ ਗਿਆ ਤੇ ਉਚੀ ਉਚੀ ਚੀਕਣ ਲੱਗਾ, "ਮੈਂ ਬਹੁਤ ਦੁਖੀ ਹਾਂ, ਕ੍ਰਿਪਾ ਕਰਕੇ ਮੇਰਾ ਰੋਗ ਦੂਰ ਕਰੋ।" ਗੁਰੂ ਜੀ ਨੇ ਉਸੇ ਵੇਲੇ ਪਾਲਕੀ ਧਰਤੀ ਤੇ ਰੱਖਣ ਲਈ ਕਿਹਾ। ਬ੍ਰਾਹਮਣ ਕੋਹੜੀ ਨੂੰ ਵੇਖ ਕੇ ਉਨ੍ਹਾਂ ਨੇ ਉਸਨੂੰ ਆਪਣਾ ਇਕ ਰੁਮਾਲ ਦਿਤਾ ਅਤੇ ਕੋਹੜੀ ਨੂੰ ਕਿਹਾ ਕਿ ਇਸਨੂੰ ਆਪਣੇ ਮੂੰਹ ਉਤੇ ਫੇਰੇ। ਜਦ ਕੋਹੜੀ ਨੇ ਰੁਮਾਲ ਆਪਣੇ ਮੂੰਹ ਉਤੇ ਫੇਰਿਆ ਤਾਂ ਉਹ ਕਾਫੀ ਹੱਦ ਤੱਕ ਠੀਕ ਹੋ ਗਿਆ ਅਤੇ ਉਸ ਦੀ ਪੀੜ ਵੀ ਜਾਂਦੀ ਰਹੀ। ਗੁਰੂ ਜੀ ਦਾ ਇਹ ਚਮਤਕਾਰ ਵੇਖ ਕਈ ਪ੍ਰਕਾਰ ਦੇ ਬੀਮਾਰ ਆਪਣਾ ਦੁਖ ਲੈ ਕੇ ਆਉਣ ਲੱਗੇ। ਗੁਰੂ ਜੀ ਸਭ ਉਤੇ ਮਿਹਰ ਕਰਦੇ ਅਤੇ ਸਭ ਰੋਗੀ ਅਰੋਗ ਹੋ ਕੇ ਘਰ ਜਾਂਦੇ।

**ਦਰਬਾਰ ਦੀਆਂ ਰੌਣਕਾਂ** – ਕੀਰਤਨ ਦਾ ਭੋਗ ਪੈਣ ਪਿਛੋਂ ਗੁਰੂ ਜੀ ਦਰਬਾਰ ਲਾਉਂਦੇ। ਆਪ ਜੀ ਜਿਸ ਤਖਤ ਉਤੇ ਬੈਠਦੇ ਸਨ ਉਹ ਬੜਾ ਸੁੰਦਰ ਅਤੇ ਵੇਖਣਯੋਗ ਸੀ। ਦੂਰ ਦੂਰ ਤੋਂ ਆਈਆਂ ਸੰਗਤਾਂ ਦਰਬਾਰ ਵਿਚ ਆ ਜੁੜਦੀਆਂ। ਗੁਰੂ ਜੀ ਸਭ ਦੀਆਂ ਬੇਨਤੀਆਂ ਨੂੰ ਸੁਣਦੇ ਅਤੇ ਬਖਸ਼ਿਸ਼ਾਂ ਕਰਦੇ। ਕੋਈ ਵੀ ਖਾਲੀ ਨਾ ਜਾਂਦਾ। ਸ਼ਰਧਾਲੂ ਕਈ ਪ੍ਰਕਾਰ ਦੀਆਂ ਭੇਟਾਵਾਂ ਲੈ ਕੇ ਹਾਜ਼ਰ ਹੁੰਦੇ ਸਨ। ਗੁਰੂ ਜੀ ਨੇ ਇਹ ਹੁਕਮ ਦੇ ਰੱਖਿਆ ਸੀ ਕਿ ਸੁੱਕੀ ਰਸਦ ਨੂੰ ਲੰਗਰ ਵਿਚ ਪਾਇਆ ਜਾਵੇ ਅਤੇ ਵਸਤਰ ਆਦਿ ਗਰੀਬਾਂ ਵਿਚ ਵੰਡ ਦਿਤੇ ਜਾਣ। ਕਿਸੇ ਨੂੰ ਵੀ ਕੋਈ ਵਸਤੂ ਆਪਣੇ ਵਾਸਤੇ ਜਾਂ ਅਗਲੇ ਦਿਨ ਵਾਸਤੇ ਰੱਖਣ ਦੀ ਆਗਿਆ ਨਹੀਂ ਸੀ। ਆਪ ਜੀ ਦੇ ਚਿਹਰੇ ਦਾ ਜਲਾਲ ਝੱਲਿਆ ਨਹੀਂ ਸੀ ਜਾਂਦਾ। ਜਦ ਵੀ ਆਪ ਮੁਸਕਰਾਉਂਦੇ ਸਨ ਤਾਂ ਚਾਰੇ ਪਾਸੇ ਸ਼ਾਂਤੀ-ਰਸ ਦਾ ਪਸਾਰਾ ਖਿਲਰ ਜਾਂਦਾ ਸੀ। ਆਪ ਜੀ ਦੇ ਦਰਬਾਰ ਦੀ ਇਹ ਵੀ ਮਹਿਮਾ ਸੀ ਕਿ ਦਰਬਾਰ ਦੇ ਬਾਹਰ ਹਰ ਸਮੇਂ ਨਗਾਰੇ ਦੀ ਅਵਾਜ਼ ਗੂੰਜਦੀ ਰਹਿੰਦੀ ਸੀ।

ਗੁਰੂ ਜੀ ਦੀ ਮਹਿਮਾ ਨੂੰ ਸੁਣ ਕੇ ਮੁਸਲਮਾਨ ਪੀਰ ਫਕੀਰ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਰਹਿੰਦੇ ਸਨ। ਇਕ ਰੌਸ਼ਨ ਜ਼ਮੀਰ ਨਾਂ ਦਾ ਮੁਸਲਮਾਨ ਫਕੀਰ ਆਪ ਦਾ ਬੜਾ ਸ਼ਰਧਾਲੂ ਸੀ ਅਤੇ ਨਿੱਤ ਦਰਸ਼ਨਾਂ ਨੂੰ ਆਇਆ ਕਰਦਾ ਸੀ। ਰੋਪੜ ਦੇ ਤਿੰਨ ਪ੍ਰਸਿੱਧ ਫਕੀਰ ਨੂਰਦੀਨ, ਮੁਹੰਮਦ ਬਖਸ਼ ਅਤੇ ਮਾਲਾ ਸ਼ੇਖ ਜਦ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਏ ਤਾਂ ਗੁਰੂ ਜੀ ਦੇ ਹੀ ਹੋ ਕੇ ਰਹਿ ਗਏ। ਸਦਾ ਲਈ ਕੀਰਤਪੁਰ ਹੀ ਟਿਕ ਗਏ।

ਇਕ ਵਾਰ ਪਿਸ਼ਾਵਰ ਦੇ ਉਤਰ ਪੱਛਮੀ ਇਲਾਕੇ ਦੀ ਸੰਗਤ ਇਕ ਜੱਥੇ ਦੇ ਰੂਪ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਈ। ਇਸ ਸੰਗਤ ਦੇ ਨਾਲ ਇਕ ਪੇਸ਼ਾਵਰ ਚੋਰ ਜਸਤਵੰਤ ਰਾਇ ਵੀ ਆਇਆ। ਉਨ੍ਹਾਂ ਨੂੰ ਸੰਗਤਾਂ ਵਲੋਂ ਪਤਾ ਲੱਗੀ ਸੀ ਕਿ ਗੁਰੂ ਜੀ ਪਾਸ ਕਿਸੇ ਚੀਜ਼ ਦੀ ਤੋਟ ਨਹੀਂ। ਹਰ ਵੇਲੇ ਖਜ਼ਾਨੇ ਭਰੇ ਰਹਿੰਦੇ ਹਨ। ਉਸ ਨੇ ਸੋਚਿਆ ਕਿ ਉਥੇ ਚੋਰੀ ਕਰਨ ਵਾਸਤੇ ਬਹੁਤ ਮਾਲ ਪ੍ਰਾਪਤ ਹੋਵੇਗਾ। ਸੰਗਤਾਂ ਗੁਰੂ ਦਰਬਾਰ ਪੁੱਜ ਕੇ ਗੁਰੂ ਜੀ ਅੱਗੇ ਭੇਟ ਰੱਖ ਕੇ ਮੱਥਾ ਟੇਕਦੀਆਂ ਗਈਆਂ। ਗੁਰੂ ਜੀ ਸਭ ਨੂੰ ਅਸ਼ੀਰਵਾਦ ਦਿੰਦੇ ਗਏ। ਜਦ ਜਸਵੰਤ ਰਾਇ ਚੋਰ ਮੱਥਾ ਟੇਕਣ ਆਇਆ ਤਾਂ ਗੁਰੂ ਜੀ ਨੇ ਉਸ ਵਲ ਬੜੇ ਗਹੁ

ਨਾਲ ਵੇਖ ਕੇ ਫੁਰਮਾਇਆ –

***ਚੋਰ ਕੀ ਹਾਮਾ ਭਰੇ ਨਾ ਕੋਇ॥***
***ਚੋਰੁ ਕੀਆ ਚੰਗਾ ਕਿਉ ਹੋਇ॥***

ਜਦ ਚੋਰ ਜਸਵੰਤ ਰਾਇ ਨੇ ਅਸ਼ੀਰਵਾਰ ਦੀ ਥਾਂ ਗੁਰੂ ਜੀ ਦੇ ਇਹ ਬਚਨ ਸੁਣੇ ਤਾਂ ਉਹ ਉਚੀ ਉਚੀ ਰੋਣ ਲੱਗ ਗਿਆ। ਗੁਰੂ ਜੀ ਨੇ ਉਸ ਨੂੰ ਸਮਝਾਇਆ ਕਿ ਰੋਣ ਦੀ ਲੋੜ ਨਹੀਂ, ਚੋਰੀ ਦੀ ਆਦਤ ਨੂੰ ਛੱਡ ਦੇਹ। ਚੋਰ ਦੀ ਸਮਾਜ ਵਿਚ ਕੋਈ ਕਦਰ ਨਹੀਂ ਹੁੰਦੀ। ਉਸ ਨੂੰ ਕੋਈ ਵੀ ਚੰਗਾ ਨਹੀਂ ਸਮਝਦਾ। ਜਸਵੰਤ ਰਾਇ ਨੇ ਗੁਰੂ ਜੀ ਸਾਮ੍ਹਣੇ ਹੱਥ ਜੋੜ ਕੇ ਪ੍ਰਣ ਕੀਤਾ ਕਿ ਉਹ ਫਿਰ ਕਦੀ ਚੋਰੀ ਨਹੀਂ ਕਰੇਗਾ ਅਤੇ ਆਪਣੇ ਹੱਥੀਂ ਕਾਰ ਕਰਕੇ ਖਾਏਗਾ।

ਉਨ੍ਹਾਂ ਦਿਨਾਂ ਵਿਚ ਹੀ ਇਕ ਗੇਂਦਾ ਮੱਲ ਨਾਂ ਦਾ ਜੁਆਰੀਆ ਸੰਗਤਾਂ ਦੇ ਨਾਲ ਕੀਰਤਪੁਰ ਗੁਰੂ ਜੀ ਦੇ ਦਰਸ਼ਨਾਂ ਨੂੰ ਆਇਆ। ਉਸ ਨੂੰ ਜੂਆ ਖੇਡਣ ਅਤੇ ਸ਼ਰਾਬ ਪੀਣ ਦੀ ਆਦਤ ਸੀ। ਉਸ ਨੇ ਕਈ ਵਾਰ ਯਤਨ ਕੀਤਾ ਕਿ ਇਸ ਬਿਮਾਰੀ ਤੋਂ ਛੁਟਕਾਰਾ ਪਾ ਸਕੇ ਪਰ ਉਹ ਇਸ ਤੋਂ ਛੁਟਕਾਰਾ ਨਹੀਂ ਸੀ ਪਾ ਸਕਿਆ। ਉਸਨੂੰ ਪਤਾ ਲੱਗਾ ਸੀ ਕਿ ਗੁਰੂ ਜੀ ਹਰ ਵਿਅਕਤੀ ਦੀ ਮਨੋਕਾਮਨਾ ਪੂਰੀ ਕਰਦੇ ਹਨ। ਉਸ ਨੇ ਵੀ ਗੁਰੂ ਜੀ ਦੇ ਚਰਨਾਂ ਉਤੇ ਮੱਥਾ ਟੇਕਿਆ ਅਤੇ ਸਿਰ ਉਤੇ ਮਿਹਰ ਦਾ ਹੱਥ ਰੱਖਣ ਦੀ ਬੇਨਤੀ ਕੀਤੀ। ਗੁਰੂ ਜੀ ਉਸ ਦੇ ਦਿਲ ਦੀ ਗੱਲ ਨੂੰ ਜਾਣ ਗਏ ਸਨ। ਗੁਰੂ ਜੀ ਨੇ ਉਸ ਨੂੰ ਆਪਣੀ ਮਿਹਰ ਭਰੀ ਨਜ਼ਰ ਨਾਲ ਵੇਖਦੇ ਹੋਏ ਕਿਹਾ, "ਸਿਰ ਨਿਵਾਉਣ ਨਾਲ ਕੀ ਹੁੰਦਾ ਹੈ ਜੇ ਤੇਰੇ ਦਿਲ ਵਿਚ ਮੈਲ ਭਰੀ ਪਈ ਹੈ। ਜੂਆ ਅਤੇ ਸ਼ਰਾਬ ਜਿਹੀਆਂ ਭੈੜੀਆਂ ਇਲਤਾਂ ਨੂੰ ਛੱਡ ਦੇਵੋ ਅਤੇ ਪ੍ਰਭੂ ਦੇ ਨਾਮ ਦਾ ਸਿਮਰਨ ਕਰੋ, ਫਿਰ ਉਹ ਪ੍ਰਭੂ ਤੁਹਾਡੇ ਤੇ ਹਰ ਪ੍ਰਕਾਰ ਦੀ ਮਿਹਰ ਕਰੇਗਾ।"

**ਸ਼ਾਹੀ ਸੱਦਾ –** ਔਰੰਗਜ਼ੇਬ ਸੰਮਤ 1662 ਬਿਕਰਮੀ ਵਿਚ ਬਹੁਤ ਬਿਮਾਰ ਹੋ ਗਿਆ ਸੀ। ਜਦ ਰਾਜ਼ੀ ਹੋਇਆ ਤਾਂ ਉਸਦੇ ਅਹਿਲਕਾਰਾਂ ਨੇ ਸਲਾਹ ਦਿਤੀ ਕਿ ਉਹ ਆਰਾਮ ਵਾਸਤੇ ਕਸ਼ਮੀਰ ਚਲਾ ਜਾਵੇ। ਉਨ੍ਹਾਂ ਦੀ ਸਲਾਹ ਮੰਨ ਕੇ ਔਰੰਗਜ਼ੇਬ ਲਾਹੌਰ ਹੁੰਦਾ ਹੋਇਆ ਕਸ਼ਮੀਰ ਚਲਾ ਗਿਆ। ਡੇਢ ਸਾਲ ਤੱਕ ਦਿਲੀ ਤੋਂ ਬਾਹਰ ਰਹਿਣ ਤੋਂ ਬਾਅਦ ਉਹ ਵਾਪਸ ਦਿੱਲੀ ਆ ਗਿਆ।

ਜਦ ਬਾਬਾ ਰਾਮਰਾਇ ਨੂੰ ਇਹ ਪਤਾ ਲੱਗਾ ਕਿ ਔਰੰਗਜ਼ੇਬ ਦਿੱਲੀ ਆ ਗਿਆ ਹੈ ਤਾਂ ਉਹ ਵੀ ਮਸੰਦਾਂ ਦੇ ਚੁੱਕੇ ਚੁਕਾਏ ਦਿੱਲੀ ਪਹੁੰਚ ਗਏ। ਉਨ੍ਹਾਂ ਨੇ ਔਰੰਗਜ਼ੇਬ ਨੂੰ ਮਿਲ ਕੇ ਬਹੁਤ ਸ਼ਿਕਾਇਤਾਂ ਲਾਈਆਂ ਅਤੇ ਇਥੋਂ ਤਕ ਕਹਿ ਦਿਤਾ ਕਿ ਮੁਸਲਮਾਨ ਧਰਮ ਨੂੰ ਵੀ ਗੁਰੂ ਹਰਿਕ੍ਰਿਸ਼ਨ ਜੀ ਤੋਂ ਖਤਰਾ ਹੈ, ਕਿਉਂਕਿ ਕਈ ਮੁਸਲਮਾਨ ਪੀਰ ਫਕੀਰ ਵੀ ਉਸ ਦੀ ਸ਼ਰਨ ਵਿਚ ਆ ਗਏ ਹਨ।

ਇਹ ਗੱਲਾਂ ਸੁਣ ਕੇ ਔਰੰਗਜ਼ੇਬ ਭੜਕ ਉਠਿਆ ਅਤੇ ਉਸੇ ਵੇਲੇ ਹੁਕਮ ਦਿਤਾ ਕਿ ਗੁਰੂ ਜੀ ਨੂੰ ਫੜਨ ਵਾਸਤੇ ਫੌਜ ਭੇਜੀ ਜਾਵੇ। ਪਰ ਉਥੇ ਹਾਜ਼ਰ ਰਾਜਾ ਜੈ ਸਿੰਘ ਨੇ ਇਹ ਸਲਾਹ ਦਿਤੀ ਕਿ ਚਿੱਠੀ ਭੇਜ ਕੇ ਮੰਗਵਾ ਲਿਆ ਜਾਵੇ। ਆਖਰ ਇਹ ਫੈਸਲਾ ਹੋਇਆ ਕਿ ਦੀਵਾਨ ਪਰਸਰਾਮ ਨੂੰ ਇਸ ਕਾਰਜ ਵਾਸਤੇ ਕੀਰਤਪੁਰ ਭੇਜਿਆ ਜਾਵੇ।

ਜਦ ਪਰਸਰਾਮ ਕੀਰਤਪੁਰ ਜਾਣ ਲੱਗਾ ਤਾਂ ਰਾਜਾ ਜੈ ਸਿੰਘ ਨੇ ਉਸਨੂੰ ਸਲਾਹ ਦਿਤੀ ਕਿ ਉਹ ਗੁਰੂ ਜੀ ਨੂੰ ਬੜੇ ਸਤਿਕਾਰ ਨਾਲ ਮਿਲਣ। ਦੋ ਦਿਨ ਬਾਅਦ ਪਰਸਰਾਮ ਕੀਰਤਪੁਰ ਪਹੁੰਚ ਗਿਆ। ਉਹ ਗੁਰੂ ਜੀ ਨੂੰ ਮਿਲਿਆ ਤੇ ਉਸ ਉਨ੍ਹਾਂ ਨੂੰ ਪਹਿਲਾਂ ਰਾਜਾ ਜੈ ਸਿੰਘ ਦਾ ਜ਼ਬਾਨੀ ਸੁਨੇਹਾ ਅਤੇ ਉਨ੍ਹਾਂ ਵਲੋਂ ਭੇਜੀ ਚਿੱਠੀ ਦਿਤੀ। ਫਿਰ ਉਨ੍ਹਾਂ ਨੇ ਔਰੰਗਜ਼ੇਬ ਵਾਲੀ ਚਿੱਠੀ ਫੜਾਈ।

ਅਗਲੇ ਦਿਨ ਦਰਬਾਰ ਵਿਚ ਦੋਹਾਂ ਚਿੱਠੀਆਂ ਨੂੰ ਪੜ੍ਹਿਆ ਗਿਆ। ਫਿਰ ਬਾਅਦ ਵਿਚ ਗੁਰੂ ਜੀ ਨੇ ਆਪਣੇ ਇਤਬਾਰੀ ਸਿੱਖਾਂ ਨੂੰ ਬੁਲਾਇਆ ਜਿਨ੍ਹਾਂ ਵਿਚ ਬਾਬਾ ਗੁਰਦਿੱਤਾ ਜੀ, ਭਾਈ ਦਰਗਾਹ ਮੱਲ ਅਤੇ ਭਾਈ ਮਨੀ ਸਿੰਘ ਆਦਿ ਸ਼ਾਮਲ ਸਨ। ਸਾਰੇ ਸਿੱਖਾਂ ਨੇ ਇਹ ਸਲਾਹ ਦਿਤੀ ਕਿ ਦਿੱਲੀ ਜਾਣਾ ਚਾਹੀਦਾ ਹੈ ਕਿਉਂਕਿ ਜੇ ਨਾ ਗਏ ਤਾਂ ਉਸ ਦਾ ਕੋਈ ਗਲਤ ਮਤਲਬ ਕੱਢਿਆ ਜਾ ਸਕਦਾ ਹੈ।

ਗੁਰੂ ਜੀ ਨੇ ਕਿਹਾ, "ਉਹ ਜਾਣ ਨੂੰ ਤਿਆਰ ਹਨ, ਪਰ ਉਹ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਗੇ। ਉਹ ਕਿਸੇ ਪਾਸੋਂ ਡਰਦੇ ਨਹੀਂ ਅਤੇ ਨਾ ਹੀ ਕਿਸੇ ਬਾਦਸ਼ਾਹ ਦੀ ਖੁਸ਼ਾਮਦ ਕਰਨਾ ਚਾਹੁੰਦੇ ਹਨ।"

ਗੁਰੂ ਜੀ ਇਕ ਘੋੜੇ ਉਤੇ ਚੜ੍ਹ ਗਏ ਅਤੇ ਮਾਤਾ ਕ੍ਰਿਸ਼ਨ ਕੌਰ ਇਕ ਰੱਥ ਵਿਚ ਸਵਾਰ ਹੋ ਗਏ। ਉਨ੍ਹਾਂ ਦੇ ਪਿਛੇ ਕੀਰਤਨੀ ਜੱਥੇ ਕੀਰਤਨ ਕਰਦੇ ਹੋਏ ਚੱਲ ਪਏ।

ਦੋ ਦਿਨ ਰੋਪੜ ਠਹਿਰ ਕੇ ਫਿਰ ਕੁਰਾਲੀ, ਖਰੜ, ਬਨੂੜ ਆਦਿ ਥਾਵਾਂ ਉਤੇ ਪੜਾਅ ਕਰਦੇ ਹੋਏ ਆਪ ਜੀ ਸਭ ਸੰਗਤਾਂ ਸਮੇਤ ਪੰਜੋਖਰਾ ਸਾਹਿਬ ਪੁੱਜੇ। ਉਥੇ ਜਾ ਕੇ ਪਤਾ ਲੱਗਾ ਕਿ ਕਸ਼ਮੀਰ ਦੀ ਸੰਗਤ ਪਹਿਲਾਂ ਕੀਰਤਪੁਰ ਪੁੱਜੀ ਸੀ, ਪਰ ਉਥੋਂ ਗੁਰੂ ਜੀ ਦੀ ਦਿੱਲੀ ਰਵਾਨਗੀ ਦੀ ਖਬਰ ਸੁਣ ਕੇ ਸਾਰੇ ਸਿੱਧੇ ਪੰਜੋਖਰਾ ਸਾਹਿਬ ਪੁੱਜ ਰਹੇ ਹਨ। ਇਸ ਲਈ ਗੁਰੂ ਜੀ ਨੂੰ ਕੁਝ ਦਿਨ ਪੰਜੋਖਰਾ ਸਾਹਿਬ ਰੁਕਣਾ ਠੀਕ ਹੋਵੇਗਾ ਤਾਂਕਿ ਸੰਗਤ ਉਨ੍ਹਾਂ ਦੇ ਦਰਸ਼ਨ ਕਰ ਸਕੇ।

ਗੁਰੂ ਜੀ ਸੰਗਤ ਦੀ ਕਿਸੇ ਵੀ ਗੱਲ ਨੂੰ ਮੋੜਦੇ ਨਹੀਂ ਸਨ। ਉਨ੍ਹਾਂ ਪੰਜੋਖੜਾ ਸਾਹਿਬ ਵਿਖੇ ਹੀ ਠਹਿਰਨ ਦਾ ਫੈਸਲਾ ਕਰ ਲਿਆ। ਇਥੇ ਹੀ ਤੰਬੂ ਲਾ ਦਿਤੇ ਗਏ ਅਤੇ ਕੀਰਤਨੀਏ ਦੋਵੇਂ ਵੇਲੇ ਕੀਰਤਨ ਕਰਨ ਲੱਗੇ। ਅਗਲੇ ਦਿਨ ਕਸ਼ਮੀਰ ਦੀ ਸੰਗਤ ਪੁੱਜ ਗਈ। ਗੁਰੂ ਜੀ ਸਾਰੀ ਸੰਗਤ

ਨੂੰ ਬੜੇ ਪ੍ਰੇਮ ਨਾਲ ਮਿਲੇ ਅਤੇ ਉਨ੍ਹਾਂ ਦੇ ਦੁਖ ਸੁਖ ਵੀ ਪੁੱਛੇ।

**ਛੱਜੂ ਝੀਵਰ ਅਤੇ ਗੀਤਾ** – ਇਕ ਦਿਨ ਪੰਜੋਖਰਾ ਸਾਹਿਬ ਵਿਖੇ ਜਦ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਦਰਬਾਰ ਲੱਗਾ ਹੋਇਆ ਸੀ ਤਾਂ ਇਕ ਬ੍ਰਾਹਮਣ, ਲਾਲ ਚੰਦ ਉਥੇ ਆਇਆ। ਦਰਬਾਰ ਦੀ ਸ਼ਾਨ ਅਤੇ ਸੰਗਤਾਂ ਦੇ ਇਕੱਠੇ ਨੂੰ ਵੇਖ ਕੇ ਉਹ ਕਹਿਣ ਲੱਗਾ ਕਿ ਇਥੇ ਕਿਸ ਬਾਦਸ਼ਾਹ ਨੇ ਉਤਾਰਾ ਕੀਤਾ ਹੈ? ਇਕ ਸਿੱਖ ਉਸ ਦੀ ਗੱਲ ਸੁਣ ਕੇ ਕਹਿਣ ਲੱਗਾ, "ਮਿਸ਼ਰ ਜੀ ਇਥੇ ਸੱਚੇ ਪਾਤਸ਼ਾਹ ਗੁਰੂ ਹਰਿਕ੍ਰਿਸ਼ਨ ਸਾਹਿਬ ਦਾ ਦੀਵਾਨ ਲੱਗਾ ਹੋਇਆ ਹੈ।"

ਜਦ ਬ੍ਰਾਹਮਣ ਨੇ ਗੁਰੂ ਸਾਹਿਬ ਦਾ ਨਾਂ ਸੁਣਿਆ ਤਾਂ ਬੜੇ ਅਹੰਕਾਰ ਨਾਲ ਕਹਿਣ ਲੱਗਾ, "ਨਾਂ ਤਾਂ ਰੱਖ ਲੈਣਾ ਬਹੁਤ ਸੌਖਾ ਹੈ, ਪਰ ਕ੍ਰਿਸ਼ਨ ਵਰਗਾ ਕੌਣ ਬਣ ਸਕਦਾ ਹੈ। ਸ੍ਰੀ ਕ੍ਰਿਸ਼ਨ ਨੇ ਤਾਂ ਗੀਤਾ ਉਚਾਰੀ ਸੀ, ਪਰ ਅਜਿਹੇ ਕ੍ਰਿਸ਼ਨ ਤਾਂ ਗੀਤਾ ਦੇ ਅਰਥ ਵੀ ਨਹੀਂ ਕਰ ਸਕਦੇ। ਜੇ ਇਹ ਸੱਚਾ ਪਾਤਸ਼ਾਹ ਕ੍ਰਿਸ਼ਨ ਬਣਿਆ ਫਿਰਦਾ ਹੈ ਤਾਂ ਗੀਤਾ ਦੇ ਅਰਥ ਹੀ ਸਮਝਾ ਕੇ ਵਿਖਾ ਦੇਵੇ।" ਬ੍ਰਾਹਮਣ ਦੀਆਂ ਇਹ ਗੱਲਾਂ ਸੁਣ ਕੇ ਉਸ ਸਿੱਖ ਨੂੰ ਬਹੁਤ ਬੁਰਾ ਲੱਗਿਆ, ਪਰ ਸੱਚੇ ਪਾਤਸ਼ਾਹ ਪਾਸੋਂ ਉਸ ਇਹੋ ਸਿਖਿਆ ਲਈ ਸੀ ਕਿ ਕਦੇ ਵੀ ਧੀਰਜ ਨੂੰ ਨਹੀਂ ਗਵਾਉਣਾ, ਸ਼ਾਂਤ ਰਹਿ ਕੇ ਹੀ ਕ੍ਰੋਧ ਦਾ ਮੁਕਾਬਲਾ ਕਰਨਾ। ਇਸ ਲਈ ਉਹ ਸ਼ਾਂਤ ਚਿੱਤ ਗੁਰੂ ਜੀ ਪਾਸ ਗਿਆ ਅਤੇ ਉਨ੍ਹਾਂ ਨੂੰ ਸਾਰੀ ਗੱਲ ਦੱਸੀ। ਗੁਰੂ ਜੀ ਨੇ ਫੁਰਮਾਇਆ, "ਇਸ ਬ੍ਰਾਹਮਣ ਨੂੰ ਆਪਣੀ ਜ਼ਾਤ ਦਾ ਅਭਿਮਾਨ ਹੈ ਅਤੇ ਚਾਰ ਸੰਸਕ੍ਰਿਤ ਦੇ ਅੱਖਰ ਪੜ੍ਹ ਕੇ ਇਹ ਅਹੰਕਾਰ ਵਿਚ ਗਰਕ ਹੋ ਗਿਆ ਹੈ। ਜਿਹੜਾ ਵਿਅਕਤੀ ਆਪਣੇ ਆਪ ਨੂੰ ਵੱਡਾ ਸਮਝਦਾ ਹੈ ਉਹ ਅਸਲ ਵਿਚ ਅਕਲ ਦਾ ਅੰਨ੍ਹਾ ਹੁੰਦਾ ਹੈ। ਅਜਿਹਾ ਇਨਸਾਨ ਕਿਸੇ ਦੀ ਸ਼ੋਭਾ ਨਹੀਂ ਸੁਣ ਸਕਦਾ। ਇਹ ਬ੍ਰਾਹਮਣ ਸਮਝਦੇ ਹਨ ਕਿ ਉਹ ਹੀ ਅਸਲੀ ਇਨਸਾਨ ਹਨ, ਬਾਕੀ ਤਾਂ ਪਸ਼ੂ ਹਨ।"

ਗੁਰੂ ਜੀ ਨੇ ਫਿਰ ਸਿੱਖਾਂ ਨੂੰ ਆਦੇਸ਼ ਦਿਤਾ ਕਿ ਉਸ ਅਭਿਮਾਨੀ ਬ੍ਰਾਹਮਣ ਨੂੰ ਉਨ੍ਹਾਂ ਪਾਸ ਲੈ ਕੇ ਆਉਣ ਤਾਂਕਿ ਪਤਾ ਲੱਗੇ ਕਿ ਉਹ ਕੀ ਪੁੱਛਣਾ ਚਾਹੁੰਦਾ ਹੈ?

ਸਿੱਖ ਉਸ ਬ੍ਰਾਹਮਣ ਨੂੰ ਗੁਰੂ ਜੀ ਪਾਸ ਲੈ ਆਏ। ਇਕ ਛੋਟੀ ਉਮਰ ਦੇ ਬਾਲਕ ਨੂੰ ਸੱਚੇ ਪਾਤਸ਼ਾਹ ਦੀ ਗੱਦੀ 'ਚ ਬੈਠੇ ਵੇਖ ਕੇ ਬ੍ਰਾਹਮਣ ਹੋਰ ਵੀ ਔਖਾ ਹੋਇਆ। ਗੁਰੂ ਜੀ ਨੇ ਉਸਨੂੰ ਆਪਣੇ ਪਾਸ ਬੁਲਾ ਕੇ ਕਿਹਾ, "ਪੰਡਿਤ ਜੀ! ਤੁਸੀਂ ਕੀ ਪੁੱਛਣਾ ਚਾਹੁੰਦੇ ਹੋ? ਤੁਹਾਨੂੰ ਕਿਸ ਗੱਲ ਦਾ ਸ਼ੰਕਾ ਹੈ ਅਸੀਂ ਹੁਣੇ ਹੀ ਨਵਿਰਤ ਕਰ ਦਿੰਦੇ ਹਾਂ। ਤੁਸੀਂ ਘਬਰਾਓ ਨਹੀਂ ਜੋ ਕੁਝ ਵੀ ਕਹਿਣਾ ਹੈ ਨਿਧੜਕ ਕਹੋ।" ਬ੍ਰਾਹਮਣ ਦੀ ਬੇਸ਼ੱਕ ਆਕੜ ਬੜੀ ਸੀ ਪਰ ਸਿੱਖਾਂ ਦੀ ਵੱਡੀ ਗਿਣਤੀ ਨੂੰ ਵੇਖ ਕੇ ਉਹ ਘਬਰਾ ਗਿਆ ਤੇ ਉਸ ਦੇ ਮੂੰਹ ਵਿਚੋਂ ਗੱਲ ਨਾ ਨਿਕਲੇ। ਫਿਰ ਗੁਰੂ ਜੀ ਆਪ ਹੀ ਬੋਲੇ ਕਿ ਤੂੰ ਸਾਥੋਂ ਗੀਤਾ ਦੇ ਅਰਥ ਸੁਣਨਾ ਚਾਹੁੰਦਾ ਹੈਂ। ਇਹ ਤੇਰੀ ਕਾਮਨਾ ਵੀ ਪੂਰੀ ਕਰ ਦਿੰਦੇ ਹਾਂ। ਤੂੰ ਆਪਣੇ ਆਪ ਨੂੰ ਬੜਾ ਬੁੱਧੀਮਾਨ ਅਤੇ ਵਿਦਾਨ ਸਮਝਦਾ ਹੈਂ, ਜੇ ਕੋਈ ਗਲਤ ਅਰਥ ਹੋ ਜਾਵੇਗਾ ਤਾਂ ਤੂੰ ਦੱਸ ਤਾਂ ਸਕਦਾ ਹੈਂ। ਪਰ ਇਸ ਵਾਸਤੇ ਤੈਨੂੰ ਇਕ ਇਕ ਕੰਮ ਕਰਨਾ ਪਵੇਗਾ। ਇਸ ਪਿੰਡ ਵਿਚ ਜਿਹੜਾ ਸਭ ਤੋਂ ਮੂਰਖ ਅਤੇ ਅਨਪੜ੍ਹ ਵਿਅਕਤੀ ਹੋਵੇ, ਉਸ ਨੂੰ ਬੁਲਾ ਲਿਆ। ਤੇਰੇ ਸਾਰੇ ਸਵਾਲਾਂ ਦਾ ਉਤਰ ਉਹ ਹੀ ਦੇ ਦੇਵੇਗਾ। ਪੰਡਿਤ ਪਿੰਡ ਵਿਚ ਚਲਾ ਗਿਆ ਅਤੇ ਇਕ ਅਨਪੜ੍ਹ ਅਤੇ ਗੂੰਗੇ ਵਿਅਕਤੀ ਜਿਸਨੂੰ ਛੱਜੂ ਝੀਵਰ ਕਹਿੰਦੇ ਸਨ, ਬੁਲਾ ਲਿਆਇਆ। ਉਹ ਸਮਝਦਾ ਸੀ ਕਿ ਬੋਲਣ ਵਾਲੇ ਤਾਂ ਸ਼ਾਇਦ ਕੁਝ ਦੱਸ ਦੇਣ ਪਰ ਗੂੰਗੇ ਨੂੰ ਕਿਵੇਂ ਬੋਲਣ ਲਾ ਦੇਣਗੇ। ਛੱਜੂ ਝੀਵਰ ਗੁਰੂ ਜੀ ਪਾਸ ਆ ਹਾਜ਼ਰ ਹੋਇਆ। ਗੁਰੂ ਜੀ ਨੇ ਛੱਜੂ ਝੀਵਰ ਨੂੰ ਆਪਣੀ ਇਲਾਹੀ ਦ੍ਰਿਸ਼ਟੀ ਨਾਲ ਤੱਕਿਆ ਅਤੇ ਉਨ੍ਹਾਂ ਦੇ ਵੇਖਣਸਾਰ ਉਹ ਵਿਦਵਾਨਾਂ ਦਾ ਵਿਦਵਾਨ ਬਣ ਗਿਆ। ਉਸ ਦੀ ਜ਼ਬਾਨ ਵੀ ਠੀਕ ਹੋ ਗਈ ਅਤੇ ਉਹ ਬੋਲਣ ਵੀ ਲੱਗ ਗਿਆ।

ਪੰਡਿਤ ਆਪਣੇ ਖਿਆਲਾਂ ਵਿਚ ਮਸਤ, ਮੁਸ਼ਕਿਲ ਤੋਂ ਮੁਸ਼ਕਿਲ ਸਵਾਲ ਲੱਭ ਰਿਹਾ ਸੀ, ਜਿਸ ਦਾ ਕਿ ਕੋਈ ਵੀ ਉਤਰ ਨਾ ਜਾਣਦਾ ਹੋਵੇ। ਗੁਰੂ ਜੀ ਨੇ ਛੱਜੂ ਨੂੰ ਆਦੇਸ਼ ਕੀਤਾ ਕਿ ਪੰਡਿਤ ਦੇ ਸਵਾਲਾਂ ਦੇ ਉਤਰ ਦੇਵੇ ਅਤੇ ਇਸ ਦੀ ਪੂਰੀ ਤਸੱਲੀ ਕਰਵਾ ਦੇਵੇ। ਛੱਜੂ ਜਿਹੜਾ ਪਿੰਡ ਵਿਚ ਲੋਕਾਂ ਦੇ ਘਰਾਂ ਵਿਚ ਪਾਣੀ ਭਰ ਕੇ ਗੁਜ਼ਾਰਾ ਕਰਦਾ ਸੀ ਅਤੇ ਗੂੰਗਾ ਹੋਣ ਕਰਕੇ ਇਸ਼ਾਰਿਆਂ ਨਾਲ ਗੱਲਾਂ ਕਰਿਆ ਕਰਦਾ ਸੀ, ਪੰਡਿਤ ਦੇ ਸਾਮ੍ਹਣੇ ਇੰਝ ਡੱਟ ਕੇ ਖਲੋ ਗਿਆ, ਜਿਵੇਂ ਉਹ ਪੰਡਿਤ ਨੂੰ ਬਹੁਤ ਵੱਡਾ ਮੂਰਖ ਸਮਝਦਾ ਹੋਵੇ। ਛੱਜੂ ਹਸਦਾ ਹੋਇਆ ਪੰਡਿਤ ਨੂੰ ਕਹਿਣ ਲੱਗਾ, "ਪੰਡਿਤ ਜੀ ਪੁੱਛੋ ਕੀ ਪੁੱਛਣਾ ਚਾਹੁੰਦੇ ਹੋ।" ਜਦ ਪੰਡਿਤ ਨੇ ਗੂੰਗੇ ਛੱਜੂ ਨੂੰ ਬੋਲਦਾ ਵੇਖਿਆ ਤਾਂ ਉਸ ਦੀ ਸਾਰੀ ਵਿਦਵਤਾ ਜਾਂਦੀ ਰਹੀ। ਉਹ ਅੰਦਰੋ ਅੰਦਰ ਝਿੱਥਾ ਹੋਇਆ ਕੰਬ ਰਿਹਾ ਸੀ, ਪਰ ਫਿਰ ਵੀ ਉਸ ਵਾਸਤੇ ਭੱਜਣਾ ਮੁਸ਼ਕਿਲ ਸੀ। ਉਸ ਨੇ ਛੱਜੂ ਨੂੰ ਦਸ ਸਵਾਲ ਕੀਤੇ ਅਤੇ ਛੱਜੂ ਨੇ ਠੀਕ ਉਤਰ ਦੇ ਕੇ ਉਸਦੀ ਤਸੱਲੀ ਕਰਵਾ ਦਿਤੀ। ਫਿਰ ਪੰਡਿਤ ਨੇ ਛੱਜੂ ਨੂੰ ਗੀਤਾ ਦੇ ਅਰਥ ਕਰਨ ਵਾਸਤੇ ਕਿਹਾ। ਛੱਜੂ ਨੇ ਕਿਹਾ ਕਿ ਤੁਸੀਂ ਗੀਤਾ ਦਾ ਪਾਠ ਬੋਲੀ ਜਾਵੋ ਮੈਂ ਅਰਥ ਕਰੀ ਜਾਵਾਂਗਾ। ਪੰਡਿਤ ਫਿਰ ਗੀਤਾ ਦੇ ਸਲੋਕ ਪੜ੍ਹਨ ਲੱਗਾ ਅਤੇ ਛੱਜੂ ਗੀਤਾ ਦੇ ਸਲੋਕਾਂ ਦੇ ਅਰਥ ਏਨੀ ਵਿਦਵਤਾ ਨਾਲ ਸਮਝਾਉਣ ਲੱਗਾ ਕਿ ਸਭ ਲੋਕ ਵੇਖ ਕੇ ਹੈਰਾਨ ਰਹਿ ਰਹੇ ਸਨ। ਗੀਤਾ ਦੇ ਅਜਿਹਾ ਅਰਥ ਅੱਗੇ ਕਿਸੇ ਨੇ ਨਹੀਂ ਸੁਣੇ ਸਨ। ਪੰਡਿਤ ਤਾਂ ਅਰਥ ਸੁਣਦਾ ਸੁਣਦਾ ਆਪ ਹੀ ਗੂੰਗਾ ਹੋ ਗਿਆ। ਜਾਪਦਾ ਸੀ ਜਿਵੇਂ ਉਹ ਗੀਤਾ ਦਾ ਪਾਠ ਹੀ ਭੁੱਲ ਗਿਆ ਸੀ। ਉਸ ਬੜਾ ਯਤਨ ਕੀਤਾ, ਪਰ ਉਸ ਨੂੰ ਅਗਲਾ ਸਲੋਕ ਹੀ ਯਾਦ ਨਹੀਂ ਸੀ ਆਉਂਦਾ। ਅਜਿਹਾ ਅਦਭੁਤ ਚਮਤਕਾਰ ਵੇਖ ਕੇ

ਉਹ ਹੈਰਾਨ ਰਹਿ ਰਿਹਾ। ਉਹ ਗੁਰੂ ਜੀ ਦੇ ਚਰਨੀਂ ਢਹਿ ਪਿਆ ਅਤੇ ਕਹਿਣ ਲੱਗਾ, "ਮੈਂ ਅੱਜ ਤੋਂ ਆਪ ਦਾ ਸਿੱਖ ਹੋਇਆ।" ਗੁਰੂ ਜੀ ਨੇ ਉਸ ਨੂੰ ਕਿਹਾ, "ਮੇਰੇ ਅੱਗੇ ਮੱਥਾ ਨਾ ਟੇਕ, ਛੱਜੂ ਦੇ ਚਰਨਾਂ ਤੇ ਸਿਰ ਰੱਖ।" ਪੰਡਿਤ ਨੇ ਫਿਰ ਛੱਜੂ ਦੇ ਚਰਨਾਂ ਤੇ ਸਿਰ ਰੱਖ ਦਿਤਾ।

ਪਰ ਛੱਜੂ ਝੀਵਰ ਨੇ ਕਿਹਾ, "ਮੈਂ ਕੌਣ ਹਾਂ? ਮੈਂ ਤਾਂ ਤੁਹਾਡੇ ਪਿੰਡ ਦਾ ਇਕ ਗੁੰਗਾ ਝੀਵਰ ਹਾਂ, ਇਹ ਗੁਰੂ ਜੀ ਦੀ ਹੀ ਬਰਕਤ ਹੈ ਕਿ ਉਨ੍ਹਾਂ ਇਕ ਅਨਪੜ੍ਹ ਅਤੇ ਗੁੰਗੇ ਨੂੰ ਵਿਦਵਾਨ ਬਣਾ ਦਿਤਾ ਹੈ। ਅੱਜ ਤੁਹਾਡੀ ਵੇਦ-ਵਿਦਿਆ ਕਿਥੇ ਅਲੋਪ ਹੋ ਗਈ ਹੈ? ਪ੍ਰਭੂ ਜਿਸ 'ਤੇ ਕ੍ਰਿਪਾ ਕਰਦਾ ਹੈ ਉਸ ਨੂੰ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। ਇਸ ਲਈ ਗੁਰੂ ਜੀ ਦੇ ਚਰਨ ਫੜੋ ਉਹ ਹੀ ਤੁਹਾਡੀ ਸਹਾਇਤਾ ਕਰ ਸਕਦੇ ਹਨ।"

**ਰਾਜਾ ਜੈ ਸਿੰਘ ਵੱਲੋਂ ਸਵਾਗਤ** - ਛੱਜੂ ਝੀਵਰ ਦੀ ਵਿਦਵਤਾ ਨੂੰ ਮੁੱਖ ਰੱਖ ਕੇ ਗੁਰੂ ਜੀ ਨੇ ਉਸ ਨੂੰ ਇਸ਼ਨਾਨ ਕਰਵਾਇਆ ਅਤੇ ਨਵੇਂ ਕਪੜੇ ਪਵਾ ਕੇ ਇਕ ਸੁੰਦਰ ਨੌਜਵਾਨ ਦੇ ਰੂਪ ਵਿਚ ਸੰਵਾਰ ਦਿਤਾ। ਉਸ ਨੂੰ ਹੁਣ ਕੋਈ ਪਹਿਚਾਣ ਵੀ ਨਹੀਂ ਸੀ ਸਕਦਾ ਕਿ ਉਹ ਕਦੀ ਗੁੰਗਾ ਝੀਵਰ ਸੀ। ਫਿਰ ਗੁਰੂ ਜੀ ਨੇ ਉਸ ਨੂੰ ਸਿਰੋਪਾ ਬਖਸ਼ਿਆ ਅਤੇ ਜਗਨ ਨਾਥ ਪੁਰੀ ਦੇ ਇਲਾਕੇ ਦਾ ਪ੍ਰਚਾਰਕ ਥਾਪ ਦਿਤਾ। ਉਸ ਇਲਾਕੇ ਵਿਚ ਜਾ ਕੇ ਉਹ ਇਕ ਉਘਾ ਲਿਖਾਰੀ ਅਤੇ ਕਵੀ ਦੇ ਤੌਰ ਤੇ ਪ੍ਰਸਿੱਧ ਹੋਇਆ। ਉਸ ਨੇ ਜਗਨ ਨਾਥ ਪੁਰੀ ਦੇ ਇਲਾਕੇ ਵਿਚ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ ਅਤੇ ਅਣਗਿਣਤ ਲੋਕਾਂ ਨੂੰ ਗੁਰੂ ਦੇ ਚਰਨੀਂ ਲਾਇਆ। ਭਾਈ ਛੱਜੂ ਦੇ ਪਰਿਵਾਰ ਵਿਚੋਂ ਹੀ ਭਾਈ ਹਿੰਮਤ ਚੰਦ ਹੋਏ ਜਿਹੜੇ ਵਿਸਾਖੀ ਦੇ ਮੌਕੇ ਤੇ ਗੁਰੂ ਗੋਬਿੰਦ ਸਿੰਘ ਦੇ ਦਰਬਾਰ ਵਿਚ ਹਾਜ਼ਰ ਹੋਏ ਅਤੇ ਆਪਣਾ ਸੀਸ ਗੁਰੂ ਜੀ ਨੂੰ ਅਰਪਣ ਕੀਤਾ। ਪੰਜਾਂ ਪਿਆਰਿਆਂ ਵਿਚ ਉਹ ਪੰਜਵੇਂ ਬੁਲਾਏ ਤੇ ਉਠ ਕੇ ਖੜ੍ਹੇ ਹੋਏ ਸਨ। ਉਹ ਭਾਈ ਗੁਲਾਬ ਰਾਏ ਝੀਵਰ ਦੇ ਘਰ ਸੰਮਤ 1718 ਵਿਚ ਪੈਦਾ ਹੋਏ ਸਨ। ਭਾਈ ਹਿੰਮਤ ਸਿੰਘ ਦੇ ਦੂਸਰੇ ਭਰਾ ਵੀ ਅੰਮ੍ਰਿਤ ਛੱਕ ਕੇ ਸਿੰਘ ਸਜੇ ਸਨ ਅਤੇ ਉਹ ਵੀ ਚਮਕੌਰ ਸਾਹਿਬ ਜੰਗ ਵਿਚ ਸ਼ਹੀਦ ਹੋਏ ਸਨ।

ਪੰਡਿਤ ਲਾਲ ਚੰਦ ਦਾ ਘੁਮੰਡ ਤੋੜਨ ਤੋਂ ਬਾਅਦ ਗੁਰੂ ਜੀ ਨੇ ਸਾਰੀ ਸੰਗਤ ਨੂੰ ਵਾਪਿਸ ਮੁੜਨ ਦਾ ਆਦੇਸ਼ ਦੇ ਦਿਤਾ ਸੀ। ਜਦ ਸਭ ਸੰਗਤਾਂ ਪਰਤ ਗਈਆਂ ਤਾਂ ਗੁਰੂ ਜੀ ਆਪਣੇ ਕੁਝ ਸਾਥੀਆਂ ਸਮੇਤ ਦਿੱਲੀ ਵਲ ਚਲ ਪਏ। ਆਪ ਜੀ ਪੰਜੋਖਰਾ ਸਾਹਿਬ ਤੋਂ ਲਖਨੌਰ ਪੁੱਜੇ। ਪਿੰਡ ਮੋੜੇ ਵਿਚ ਇਕ ਰਾਤ ਠਹਿਰ ਕੇ ਆਪ ਜੀ ਸ਼ਾਹਬਾਦ ਪੁੱਜੇ। ਫਿਰ ਸ਼ਾਹਬਾਦ ਤੋਂ ਪਿਪਲੀ ਰਾਹੀਂ ਕੁਰਕਸ਼ੇਤਰ ਪੁੱਜੇ। ਇਸ ਇਲਾਕੇ ਦੀਆਂ ਸਭ ਸੰਗਤਾਂ ਆਪ ਜੀ ਦੇ ਦਰਸ਼ਨਾਂ ਨੂੰ ਆਈਆਂ। ਕੁਰਕਸ਼ੇਤਰ ਵਿਖੇ ਗੁਰੂ ਨਾਨਕ ਜੀ ਅਤੇ ਗੁਰੂ ਹਰਿਗੋਬਿੰਦ ਸਾਹਿਬ ਵੀ ਆਏ ਸਨ। ਇਸ ਕਰਕੇ ਇਸ ਇਲਾਕੇ ਵਿਚ ਸਿੱਖੀ ਦਾ ਪ੍ਰਚਾਰ ਬਹੁਤ ਸੀ। ਇਥੇ ਹੀ ਲਾਡਵਾ ਦੀ ਸੰਗਤ ਭਾਈ ਊਦੇ ਦੀ ਅਗਵਾਈ ਵਿਚ ਆਈ। ਭਾਈ ਊਦਾ ਉਹ ਸਿੱਖ ਸੀ ਜਿਸ ਨੇ ਭਾਈ ਜੈਤਾ ਜੀ ਨਾਲ ਮਿਲ ਕੇ ਗੁਰੂ ਤੇਗ ਬਹਾਦਰ ਜੀ ਦਾ ਸੀਸ ਬੜੀ ਦਲੇਰੀ ਨਾਲ ਚਾਂਦਨੀ ਚੌਂਕ ਦਿੱਲੀ ਤੋਂ ਚੁੱਕ ਕੇ ਅਨੰਦਪੁਰ ਸਾਹਿਬ ਪਹੁੰਚਾਇਆ ਸੀ।

ਕੁਰਕਸ਼ੇਤਰ ਵਿਖੇ ਸੰਗਤਾਂ ਦੀ ਮੰਗ ਉਤੇ ਗੁਰੂ ਜੀ ਦੋ ਦਿਨ ਟਿਕੇ। ਫਿਰ ਜਦ ਤੀਸਰੇ ਦਿਨ ਚੱਲਣ ਲੱਗੇ ਤਾਂ ਇਲਾਕੇ ਦੀਆਂ ਸਭ ਸੰਗਤਾਂ ਹੀ ਨਾਲ ਚੱਲ ਪਈਆਂ। ਗੁਰੂ ਜੀ ਉਨ੍ਹਾਂ ਨੂੰ ਵਾਪਸ ਮੁੜਨ ਨੂੰ ਕਹਿੰਦੇ ਪਰ ਉਹ ਬੇਨਤੀ ਕਰਕੇ ਨਾਲ ਹੀ ਤੁਰ ਪੈਂਦੇ। ਇਸ ਤਰ੍ਹਾਂ ਅੱਗੇ ਜਾ ਕੇ ਜਿਥੇ ਵੀ ਪੜਾਅ ਕਰਦੇ ਉਸ ਇਲਾਕੇ ਦੀਆਂ ਹੋਰ ਸੰਗਤਾਂ ਨਾਲ ਤੁਰ ਪੈਂਦੀਆਂ। ਪਾਨੀਪਤ ਅਤੇ ਸੋਨੀਪਤ ਹੁੰਦੇ ਹੋਏ ਗੁਰੂ ਜੀ ਸੰਗਤਾਂ ਸਮੇਤ ਦਿੱਲੀ ਜਾ ਪਹੁੰਚੇ।

ਰਾਜਾ ਜੈ ਸਿੰਘ ਨੂੰ ਪਤਾ ਲੱਗ ਗਿਆ ਸੀ ਕਿ ਗੁਰੂ ਜੀ ਦਿੱਲੀ ਅਪੜ ਗਏ ਹਨ। ਉਸ ਨੇ ਪਹਿਲਾਂ ਹੀ ਤਿਆਰੀਆਂ ਕੀਤੀਆਂ ਹੋਈਆਂ ਸਨ। ਇਸ ਲਈ ਆਪਣੇ ਸਾਰੇ ਅਹਿਲਕਾਰਾਂ ਅਤੇ ਗੁਰੂ ਘਰ ਦੇ ਸ਼ਰਧਾਲੂਆਂ ਸਮੇਤ ਗੁਰੂ ਜੀ ਦੇ ਸਵਾਗਤ ਵਾਸਤੇ ਆਪ ਲੈਣ ਆਇਆ।

ਰਾਜਾ ਜੈ ਸਿੰਘ ਦੀ ਅਗਵਾਈ ਹੇਠ ਗੁਰੂ ਜੀ ਆਪਣੇ ਸਿੱਖਾਂ ਅਤੇ ਮਾਤਾ ਕ੍ਰਿਸ਼ਨ ਕੌਰ ਜੀ ਸਮੇਤ ਰਾਜਾ ਜੈ ਸਿੰਘ ਦੇ ਬੰਗਲੇ ਵਿਚ ਜਾ ਠਹਿਰੇ। ਗੁਰੂ ਜੀ ਦੇ ਇਕ ਦੋ ਦਿਨ ਆਰਾਮ ਕਰਨ ਤੋਂ ਬਾਅਦ ਰਾਜਾ ਜੈ ਸਿੰਘ ਨੇ ਕਿਹਾ, "ਮਹਾਰਾਜ! ਸ਼ਹਿਨਸ਼ਾਹ ਔਰੰਗਜ਼ੇਬ ਆਪ ਦੇ ਦਰਸ਼ਨ ਕਰਨਾ ਚਾਹੁੰਦੇ ਹਨ, ਆਪ ਜੀ ਉਨ੍ਹਾਂ ਨੂੰ ਮਿਲਣਾ ਕਿਥੇ ਯੋਗ ਸਮਝਦੇ ਹੋ?" ਗੁਰੂ ਜੀ ਨੇ ਇਕ ਟੁੱਕ ਜਵਾਬ ਦੇ ਦਿਤਾ ਕਿ ਉਹ ਔਰੰਗਜ਼ੇਬ ਨੂੰ ਕਿਸੇ ਹਾਲਤ ਵਿਚ ਮਿਲਣਾ ਨਹੀਂ ਚਾਹੁੰਦੇ। ਨਾ ਉਹ ਉਸ ਦੇ ਦਰਬਾਰ ਜਾਣਾ ਚਾਹੁੰਦੇ ਸਨ ਅਤੇ ਨਾ ਹੀ ਉਨ੍ਹਾਂ ਦੇ ਬੰਗਲੇ ਵਿਚ ਵੀ ਉਸ ਨੂੰ ਮਿਲਣਾ ਚਾਹੁੰਦੇ ਸਨ। ਰਾਜਾ ਜੈ ਸਿੰਘ ਅਤੇ ਉਸ ਦੇ ਦਰਬਾਰੀ ਬਾਲਾ ਗੁਰੂ ਦੀ ਅਜਿਹੀ ਦ੍ਰਿੜ੍ਹਤਾ ਨੂੰ ਵੇਖ ਕੇ ਹੈਰਾਨ ਰਹਿ ਗਏ।

**ਪਟਰਾਣੀ ਦੀ ਪਹਿਚਾਣ** - ਔਰੰਗਜ਼ੇਬ ਨੂੰ ਵੀ ਸਭ ਕੁਝ ਪਤਾ ਲੱਗ ਗਿਆ ਸੀ। ਪਰ ਉਹ ਕਿਸੇ ਵੀ ਢੰਗ ਨਾਲ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸੀ। ਉਹ ਸਮਝ ਗਿਆ ਸੀ ਕਿ ਬਾਬਾ ਰਾਮਰਾਇ ਇਕ ਗੁਰੂ ਨਾ ਵੀ ਹੁੰਦਾ ਹੋਇਆ ਐਨੀ ਕਰਾਮਾਤੀ ਹੈ ਅਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਤਾਂ ਆਪ ਗੁਰੂ ਸਨ, ਉਹ ਕਿੰਨੇ ਕਰਾਮਾਤੀ ਅਤੇ ਇਲਾਹੀ ਹੋਣਗੇ। ਗੁਰੂ ਜੀ ਦੇ ਦਰਸ਼ਨ ਕਰਨਾ ਵਾਸਤੇ ਔਰੰਗਜ਼ੇਬ ਨੇ ਇਕ ਵਿਉਂਤ ਬਣਾਈ। ਉਸ ਰਾਜਾ ਜੈ ਸਿੰਘ ਨੂੰ ਆਪਣੇ ਪਾਸ ਬੁਲਾਇਆ ਅਤੇ ਕਿਹਾ, "ਗੁਰੂ ਹਰਿਕ੍ਰਿਸ਼ਨ ਜੀ ਨੇ ਸਾਨੂੰ ਮਿਲਣ ਅਤੇ ਦੀਦਾਰ ਦੇਣ ਤੋਂ ਇਨਕਾਰ ਕਰ

ਦਿਤਾ ਹੈ। ਅਸੀਂ ਵੇਖਣਾ ਚਾਹੁੰਦੇ ਹਾਂ ਕਿ ਉਸ ਵਿਚ ਕਿਤਨੀ ਸਮਝ ਹੈ, ਉਹ ਭੇਸ ਵਟਾਇਆਂ ਵੀ ਬੰਦੇ ਨੂੰ ਪਹਿਚਾਣ ਸਕਦੇ ਹਨ ਜਾਂ ਨਹੀਂ। ਇਸ ਲਈ ਤੁਸੀਂ ਇਸ ਤਰ੍ਹਾਂ ਕਰੋ ਕਿ ਆਪਣੀ ਰਾਣੀ ਨੂੰ ਘਟੀਆ ਵਸਤਰ ਪਵਾ ਦੇਣੇ ਅਤੇ ਹੋਰ ਦਾਸੀਆਂ ਅਤੇ ਰਾਣੀਆਂ ਨੂੰ ਸੁੰਦਰ ਕੱਪੜੇ ਪਵਾ ਦੇਵੋ। ਇਕ ਦਾਸੀ ਨੂੰ ਮਹਾਰਾਣੀ ਵਾਲੇ ਕੱਪੜੇ ਪਵਾ ਕੇ ਸਭ ਤੋਂ ਨਵੇਕਲੀ ਅਤੇ ਸੁੰਦਰ ਬਣਾ ਦੇਵੋ, ਜਿਸਨੂੰ ਵੇਖ ਕੇ ਹਰ ਕੋਈ ਇਹੋ ਸਮਝੇ ਕਿ ਉਹ ਹੀ ਮਹਾਰਾਣੀ ਹੈ। ਜੇ ਉਹ ਬਾਲਕ ਗੁਰੂ ਅਸਲੀ ਰਾਣੀ ਨੂੰ ਪਹਿਚਾਣ ਗਿਆ ਤਾਂ ਮੈਂ ਸਮਝਾਂਗਾ ਉਹ ਜਾਣੀਜਾਣ ਹੈ। ਜੇ ਉਹ ਨਾ ਪਹਿਚਾਣ ਸਕਿਆ ਤਾਂ ਉਸ ਦੀ ਮਹਿਮਾ ਵੀ ਘਟੇਗੀ ਅਤੇ ਮੈਂ ਵੀ ਭੇਸ ਬਦਲ ਕੇ ਦੀਦਾਰ ਕਰ ਆਵਾਂਗਾ।" ਬਾਦਸ਼ਾਹ ਦੇ ਹੁਕਮ ਦੀ ਪਾਲਣਾ ਕਰਨ ਹਿੱਤ ਰਾਜਾ ਜੈ ਸਿੰਘ ਨੇ ਆਪਣੇ ਬੰਗਲੇ ਵਿਚ ਪਹੁੰਚ ਕੇ ਆਪਣੀ ਮਹਾਰਾਣੀ ਨੂੰ ਸਭ ਕੁਝ ਸਮਝਾ ਦਿਤਾ। ਮਹਾਰਾਣੀ ਪਹਿਲਾਂ ਤਾਂ ਇਸ ਗੱਲ ਨੂੰ ਮੰਨਣ ਲਈ ਤਿਆਰ ਨਾ ਹੋਈ, ਪਰ ਔਰੰਗਜ਼ੇਬ ਦਾ ਹੁਕਮ ਸੁਣ ਕੇ ਉਹ ਇਹ ਸਾਰਾ ਨਾਟਕ ਰਚਣ ਵਾਸਤੇ ਤਿਆਰ ਹੋ ਗਈ। ਉਸ ਆਪਣੀਆਂ ਸਾਰੀਆਂ ਸਹੇਲੀਆਂ ਅਤੇ ਗੋਲੀਆਂ ਬੁਲਾਈਆਂ। ਕੁਝ ਨੂੰ ਘਟੀਆ ਕੱਪੜੇ ਪਵਾ ਕੇ ਦਾਸੀਆਂ ਬਣਾ ਦਿਤਾ ਅਤੇ ਕੁਝ ਨੂੰ ਬਹੁਤ ਵਧੀਆ ਵਸਤਰ ਪਵਾ ਕੇ ਰਾਣੀਆਂ ਬਣਾ ਦਿਤਾ। ਉਨ੍ਹਾਂ ਵਿਚੋਂ ਇਕ ਇਸਤਰੀ ਨੂੰ ਸਭ ਤੋਂ ਵਧੀਆ ਪੁਸ਼ਾਕੇ ਪਹਿਨਾਅ ਕੇ ਮਹਾਰਾਣੀ ਬਣਾ ਦਿਤਾ। ਜਦ ਰਾਜਾ ਜੈ ਸਿੰਘ ਦੀ ਇਹ ਸਭ ਕੁਝ ਵੇਖ ਕੇ ਤਸੱਲੀ ਹੋਈ ਤਾਂ ਉਹ ਗੁਰੂ ਹਰਿਕ੍ਰਿਸ਼ਨ ਜੀ ਪਾਸ ਗਿਆ ਅਤੇ ਬੇਨਤੀ ਕੀਤੀ ਕਿ ਉਨ੍ਹਾਂ ਉਨ੍ਹਾਂ ਦੇ ਨਿੱਜੀ ਮਹੱਲਾਂ ਵਿਚ ਚਰਨ ਪਾਉਣ ਦੀ ਖੇਚਲ ਕਰਨ ਕਿਉਂਕਿ ਉਨ੍ਹਾਂ ਦੀ ਪਟਰਾਣੀ ਉਨ੍ਹਾਂ ਦੇ ਦਰਸ਼ਨਾਂ ਵਾਸਤੇ ਉਤਾਵਲੀ ਹੈ।

ਗੁਰੂ ਜੀ ਨੇ ਉਨ੍ਹਾਂ ਦੀ ਬੇਨਤੀ ਪ੍ਰਵਾਨ ਕਰ ਲਈ ਅਤੇ ਇਕੱਲੇ ਹੀ ਰਣਵਾਸ ਵਿਚ ਗਏ। ਰਾਜਾ ਜੈ ਸਿੰਘ ਉਨ੍ਹਾਂ ਦੇ ਨਾਲ ਸਨ। ਰਾਣੀਆਂ ਦੀ ਦੱਖ ਨੂੰ ਵੇਖ ਕੇ ਗੁਰੂ ਜੀ ਸਮਝ ਗਏ ਕਿ ਇਸ ਵਿਚ ਕੋਈ ਭੇਤ ਹੈ। ਇਸ ਲਈ ਸਭ ਰਾਣੀਆਂ ਨੂੰ ਉਨ੍ਹਾਂ ਬੜੇ ਧਿਆਨ ਨਾਲ ਵੇਖਿਆ ਤੇ ਫਿਰ ਰਾਜਾ ਜੈ ਸਿੰਘ ਦੀ ਅਸਲੀ ਰਾਣੀ ਜਿਸ ਨੇ ਗੋਲੀ ਦਾ ਵੇਸ ਧਾਰਨ ਕੀਤਾ ਹੋਇਆ ਸੀ ਦੇ ਸਾਮ੍ਹਣੇ ਜਾ ਖੜ੍ਹੇ ਹੋਏ। ਉਨ੍ਹਾਂ ਰਾਣੀ ਨੂੰ ਬੜੇ ਗਹੁ ਨਾਲ ਵੇਖਿਆ ਤੇ ਫਿਰ ਬੋਲੇ, "ਰਾਣੀ ਜੀ ਤੁਹਾਨੂੰ ਇਹ ਪਖੰਡ ਕਰਨ ਦੀ ਕੀ ਲੋੜ ਸੀ। ਅਜਿਹੇ ਪਖੰਡਾਂ ਦਾ ਫਲ ਕੋਈ ਚੰਗਾ ਨਹੀਂ ਹੁੰਦਾ। ਅਸੀਂ ਤਾਂ ਗੁਰੂ ਘਰ ਦੇ ਫਕੀਰ ਹਾਂ, ਸਾਡੇ ਨਾਲ ਅਜਿਹੇ ਕਪਟ ਕਰਨੇ ਸ਼ੋਭਦੇ ਨਹੀਂ। ਅਸੀਂ ਤੁਹਾਡੇ ਘਰ ਠਹਿਰੇ ਹੋਏ ਹਾਂ, ਤੁਹਾਡੇ ਮਹਿਮਾਨ ਹਾਂ, ਇਕ ਮਹਿਮਾਨ ਨਾਲ ਕੀ ਇਹੋ ਜੇਹਾ ਵਰਤਾਓ ਕਰਨਾ ਚਾਹੀਦਾ ਹੈ?"

ਗੁਰੂ ਜੀ ਦੀਆਂ ਇਹ ਗੱਲਾਂ ਸੁਣ ਕੇ ਰਾਣੀ ਘਬਰਾ ਗਈ ਅਤੇ ਸ਼ਰਧਾ ਵਿਚ ਉਸਦੀਆਂ ਅੱਖਾਂ ਵਿਚੋਂ ਹੰਝੂ ਆ ਗਏ। ਉਹ ਪਹਿਲਾਂ ਗੁਰੂ ਜੀ ਦੇ ਚਰਨਾਂ ਵਿਚ ਡਿੱਗ ਪਈ ਅਤੇ ਫਿਰ ਬਾਲਾ ਪ੍ਰੀਤਮ ਨੂੰ ਆਪਣੀ ਗਲਵੱਕੜੀ ਵਿਚ ਲੈ ਕੇ ਗੋਦ ਵਿਚ ਬਿਠਾ ਲਿਆ। ਉਹ ਕਹਿਣ ਲੱਗੀ, "ਪ੍ਰਭੂ ਮੈਥੋਂ ਭੁੱਲ ਹੋ ਗਈ, ਮੈਨੂੰ ਨਹੀਂ ਸੀ ਪਤਾ ਕਿ ਤੁਸੀਂ ਸੱਚਮੁੱਚ ਕ੍ਰਿਸ਼ਨ ਹੋ। ਮੇਰੀਆਂ ਤਾਂ ਸਭ ਕਾਮਨਾਵਾਂ ਪੂਰੀਆਂ ਹੋ ਗਈਆਂ ਹਨ ਅਤੇ ਮੈਂ ਧੰਨ ਹੋ ਗਈ ਹਾਂ।"

**ਪਰਉਪਕਾਰ** – ਰਾਜਾ ਜੈ ਸਿੰਘ ਸ਼ਰਮਿੰਦਾ ਹੋਇਆ ਕੁਝ ਨਾ ਬੋਲ ਸਕਿਆ, ਪਰ ਇਹ ਗੱਲ ਉਸ ਦੇ ਮਨ ਵਿਚ ਸਪਸ਼ਟ ਅਤੇ ਸਾਫ ਹੋ ਗਈ ਕਿ ਬਾਲਾ ਗੁਰੂ ਆਪ ਪ੍ਰਤੱਖ ਪ੍ਰਮਾਤਮਾ ਰੂਪ ਹੈ। ਉਹ ਇਕ ਪ੍ਰਭੂ ਤੋਂ ਬਗੈਰ ਹੋਰ ਕਿਸੇ ਨੂੰ ਨਹੀਂ ਮੰਨਦੇ ਅਤੇ ਨਾ ਹੀ ਕਿਸੇ ਪਾਸੋਂ ਡਰਨ ਵਾਲੇ ਹਨ।

ਉਸ ਨੇ ਜੋ ਕੁਝ ਆਪਣੀ ਅੱਖੀਂ ਵੇਖਿਆ ਸੀ ਸਭ ਕੁਝ ਔਰੰਗਜ਼ੇਬ ਬਾਦਸ਼ਾਹ ਨੂੰ ਦੱਸ ਦਿਤਾ। ਬਾਦਸ਼ਾਹ ਤਾਂ ਪਹਿਲਾਂ ਵੀ ਬਹੁਤ ਕੁਝ ਗੁਰੂ ਜੀ ਬਾਰੇ ਸੁਣ ਚੁੱਕਾ ਸੀ। ਰਾਜਾ ਜੈ ਸਿੰਘ ਦੀ ਇਹ ਗੱਲ ਸੁਣ ਕੇ ਉਸ ਦੇ ਮਨ ਵਿਚ ਗੁਰੂ ਸਾਹਿਬ ਬਾਰੇ ਏਨੀ ਸ਼ਰਧਾ ਵਧੀ ਕਿ ਹਰ ਹੀਲੇ ਗੁਰੂ ਜੀ ਦੇ ਦਰਸ਼ਨਾਂ ਲਈ ਬੇਤਾਬ ਸੀ। ਪਰ ਇਸ ਗੱਲੋਂ ਡਰਦਾ ਵੀ ਸੀ ਕਿ ਗੁਰੂ ਜੀ ਨਾਰਾਜ਼ ਹੋ ਕੇ ਕੋਈ ਅਜਿਹਾ ਬਚਨ ਨਾ ਕਹਿ ਦੇਣ ਜਿਸ ਨਾਲ ਉਸਦੀ ਬਾਦਸ਼ਾਹਤ ਹੀ ਜਾਂਦੀ ਰਹੇ।

ਉਸ ਨੇ ਗੁਰੂ ਜੀ ਦਾ ਮਨ ਜਿੱਤਣ ਵਾਸਤੇ ਆਪਣੇ ਛੋਟੇ ਸ਼ਹਿਜ਼ਾਦੇ ਨੂੰ ਗੁਰੂ ਜੀ ਪਾਸ ਭੇਜਿਆ। ਉਹ ਗੁਰੂ ਜੀ ਦਾ ਹਮ-ਉਮਰ ਹੀ ਸੀ। ਗੁਰੂ ਜੀ ਦੇ ਜੀਵਨ ਦੀ ਸ਼ਾਹੀ ਠਾਠ ਬਾਠ ਵੇਖ ਕੇ ਉਹ ਬਹੁਤ ਪ੍ਰਭਾਵਿਤ ਹੋਇਆ ਅਤੇ ਕੁਝ ਦਿਨਾਂ ਵਿਚ ਹੀ ਗੁਰੂ ਜੀ ਨਾਲ ਮਿਲ ਜੁਲ ਗਿਆ। ਗੁਰੂ ਜੀ ਨੇ ਉਸ ਨੂੰ ਕਈ ਪ੍ਰਕਾਰ ਦੇ ਮੇਵੇ ਅਤੇ ਫਲ ਖਵਾਏ ਜਿਹੜੇ ਉਸ ਕਦੀ ਖਾ ਕੇ ਵੀ ਨਹੀਂ ਵੇਖੇ ਸਨ। ਸ਼ਹਿਜ਼ਾਦੇ ਨੂੰ ਜਿਵੇਂ ਔਰੰਗਜ਼ੇਬ ਨੇ ਸਿਖਾਇਆ ਸੀ, ਉਸ ਗੁਰੂ ਜੀ ਨੂੰ ਔਰੰਗਜ਼ੇਬ ਨੂੰ ਮਿਲਣ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨੇ ਉਸ ਨੂੰ ਸਾਫ ਨਾਂਹ ਕਰ ਦਿਤੀ ਕਿ ਉਹ ਅਜਿਹੇ ਜ਼ਾਲਮ ਬਾਦਸ਼ਾਹ ਨੂੰ ਬਿਲਕੁਲ ਨਹੀਂ ਮਿਲ ਸਕਦੇ। ਸ਼ਹਿਜ਼ਾਦਾ ਕੁਝ ਦਿਨ ਗੁਰੂ ਜੀ ਪਾਸ ਰਹਿ ਕੇ ਵਾਪਿਸ ਚਲੇ ਗਿਆ। ਉਸ ਨੇ ਵੀ ਔਰੰਗਜ਼ੇਬ ਨੂੰ ਗੁਰੂ ਜੀ ਬਾਰੇ ਜਾਣਕਾਰੀ ਦਿਤੀ। ਉਸ ਇਹ ਵੀ ਦੱਸਿਆ ਕਿ ਉਹ ਆਪ ਨੂੰ ਬਿਲਕੁਲ ਨਹੀਂ ਮਿਲਣਾ ਚਾਹੁੰਦੇ।

ਇਨ੍ਹਾਂ ਗੱਲਾਂ ਨੇ ਔਰੰਗਜ਼ੇਬ ਵਿਚ ਮਿਲਣ ਦੀ ਹੋਰ ਵੀ ਤੜਪ ਪੈਦਾ ਕੀਤੀ। ਉਹ ਦਿਨ ਰਾਤ ਸੋਚਦਾ ਸੀ ਕਿ ਕਿਸ ਤਰ੍ਹਾਂ ਗੁਰੂ ਜੀ ਦੇ ਦੀਦਾਰ ਕੀਤੇ ਜਾਣ। ਇਕ ਦਿਨ ਭੇਸ ਬਦਲਨ ਕੇ ਸਵੱਖਤੇ ਹੀ ਆਪਣੇ ਛੋਟੇ ਸ਼ਹਿਜ਼ਾਦੇ ਨੂੰ ਨਾਲ ਲੈ ਕੇ ਉਹ ਗੁਰੂ ਜੀ ਦੇ ਦੀਦਾਰ ਕਰਨ ਨੂੰ ਨਿਕਲ ਤੁਰਿਆ। ਜਦ ਉਹ ਗੁਰੂ ਜੀ ਦੇ ਡੇਰੇ ਪੁੱਜਾ ਤਾਂ ਟਹਿਲੀਆਂ ਨੇ ਔਰੰਗਜ਼ੇਬ ਦੇ ਆਉਣ ਦੀ ਖਬਰ ਦਿਤੀ। ਗੁਰੂ ਜੀ ਨੇ ਉਸੇ ਵੇਲੇ ਦਰਵਾਜ਼ੇ ਬੰਦ ਕਰਵਾ ਦਿਤੇ। ਔਰੰਗਜ਼ੇਬ ਨੇ ਸ਼ਹਿਜ਼ਾਦੇ ਨੂੰ ਵੀ ਭੇਜਿਆ ਪਰ ਗੁਰੂ ਜੀ ਨੇ ਕਿਹਾ ਕਿ

ਉਹ ਸੀਸ ਵਾਰ ਦੇਣਗੇ ਪਰ ਔਰੰਗਜ਼ੇਬ ਨੂੰ ਦਰਸ਼ਨ ਨਹੀਂ ਦੇਣਗੇ। ਹਿੰਦੋਸਤਾਨ ਦਾ ਬਾਦਸ਼ਾਹ ਔਰੰਗਜ਼ੇਬ ਅੱਧੀ ਘੜੀ ਗੁਰੂ ਜੀ ਦੇ ਦਰਵਾਜ਼ੇ ਬਾਹਰ ਖੜ੍ਹਾ ਰਿਹਾ। ਅਖੀਰ ਨਾਰਾਜ਼ ਹੋ ਕੇ ਮੁੜ ਗਿਆ।

ਗੁਰੂ ਜੀ ਰਾਜਾ ਜੈ ਸਿੰਘ ਅਤੇ ਔਰੰਗਜ਼ੇਬ ਦੀਆਂ ਅਜਿਹੀਆਂ ਚਾਲਾਂ ਤੋਂ ਤੰਗ ਆ ਗਏ ਸਨ। ਇਸ ਲਈ ਉਨ੍ਹਾਂ ਸਲਾਹ ਬਣਾਈ ਕਿ ਡੇਰਾ ਕਿਸੇ ਹੋਰ ਥਾਂ ਕਰ ਲਿਆ ਜਾਵੇ। ਇਸ ਲਈ ਆਪ ਨੇ ਭਾਈ ਕਲਿਆਨੇ ਦੀ ਧਰਮਸ਼ਾਲਾ ਵਿਖੇ ਜਾ ਡੇਰੇ ਲਾਏ। ਇਹ ਧਰਮਸ਼ਾਲਾ ਬੜੀ ਸੰਘਣੀ ਆਬਾਦੀ ਨਾਲ ਘਿਰੀ ਹੋਈ ਸੀ। ਲੋਕ ਗਰੀਬ ਸਨ ਅਤੇ ਉਨ੍ਹਾਂ ਨੂੰ ਪੀਣ ਲਈ ਸਾਫ ਪਾਣੀ ਵੀ ਨਹੀਂ ਸੀ ਮਿਲਦਾ। ਲੋਕ ਬਿਮਾਰੀਆਂ ਵਿਚ ਘਿਰੇ ਹੋਏ ਸਨ ਅਤੇ ਬੜਾ ਦੁਖੀ ਜੀਵਨ ਬਤੀਤ ਕਰ ਰਹੇ ਸਨ। ਉਸ ਆਬਾਦੀ ਵਿਚ ਪਹੁੰਚ ਕੇ ਗੁਰੂ ਜੀ ਨੇ ਦੁਖੀਆਂ ਦੀ ਦੇਖ ਭਾਲ ਦਾ ਕੰਮ ਸੰਭਾਲ ਲਿਆ। ਦੁਖੀ ਲੋਕਾਂ ਨੂੰ ਵੀ ਜਦ ਗੁਰੂ ਜੀ ਦੇ ਇਥੇ ਆਉਣ ਦਾ ਪਤਾ ਲੱਗਾ ਤਾਂ ਉਹ ਵੱਡੀ ਗਿਣਤੀ ਵਿਚ ਧਰਮਸ਼ਾਲਾ ਵਿਚ ਆਉਣ ਲੱਗੇ। ਗੁਰੂ ਜੀ ਹਰ ਇਕ ਦਾ ਦੁੱਖ ਸੁਣਦੇ ਅਤੇ ਜਿਸ ਪ੍ਰਕਾਰ ਵੀ ਕਿਸੇ ਨੂੰ ਲੋੜ ਹੁੰਦੀ, ਉਸ ਤਰ੍ਹਾਂ ਹੀ ਉਸ ਦੀ ਸਹਾਇਤਾ ਕਰਦੇ। ਜਦ ਵੀ ਉਹ ਕਿਸੇ ਦੁੱਖੀ ਦੀ ਪੁਕਾਰ ਸੁਣਦੇ ਤਾਂ ਬੇਸ਼ੱਕ ਕਿੰਨੀ ਦੂਰ ਹੁੰਦਾ ਆਪਣੇ ਸਿੱਖਾਂ ਨੂੰ ਲੈ ਕੇ ਉਥੇ ਪੁੱਜ ਜਾਂਦੇ। ਕਈ ਅਸਾਧ ਰੋਗਾਂ ਵਿਚ ਗ੍ਰੱਸੇ ਰੋਗੀ ਵੀ ਉਨ੍ਹਾਂ ਦੀ ਦ੍ਰਿਸ਼ਟੀ ਪੈਂਦਿਆਂ ਹੀ ਤੰਦਰੁਸਤ ਹੋ ਜਾਂਦੇ। ਭੁੱਖੇ ਅਤੇ ਗਰੀਬ ਲੋਕਾਂ ਵਾਸਤੇ ਉਨ੍ਹਾਂ ਲੰਗਰ ਲਾ ਦਿਤੇ ਅਤੇ ਥਾਂ ਥਾਂ ਸਾਫ ਪਾਣੀ ਦਾ ਪ੍ਰਬੰਧ ਕਰ ਦਿਤਾ।

ਭਾਈ ਕਲਿਆਨੇ ਦੀ ਧਰਮਸ਼ਾਲਾ ਵਿਚ ਹੀ ਦੋਵੇਂ ਵੇਲੇ ਕੀਰਤਨ ਹੋਣ ਲੱਗ ਗਿਆ ਅਤੇ ਦੀਵਾਨ ਲੱਗਦਾ। ਗੁਰੂ ਜੀ ਸਭ ਨੂੰ ਦਰਸ਼ਨ ਦਿੰਦੇ ਅਤੇ ਲੋਕਾਂ ਨੂੰ ਸੱਚੀ ਸੁੱਚੀ ਕਿਰਤ ਕਰਨ ਦਾ ਉਪਦੇਸ਼ ਦਿੰਦੇ। ਉਹ ਸਾਰਿਆਂ ਨੂੰ ਰੱਬ ਦੀ ਰਜ਼ਾ ਵਿਚ ਰਹਿਣ ਲਈ ਕਹਿੰਦੇ।

ਗੁਰੂ ਜੀ ਦੇ ਇਸ ਪਰਉਪਕਾਰ ਨੇ ਸਾਰੀ ਦਿੱਲੀ ਦੇ ਵਸਨੀਕਾਂ ਨੂੰ ਆਪਣਾ ਮਤਵਾਲਾ ਬਣਾ ਲਿਆ ਸੀ। ਹਰ ਧਰਮ ਦਾ ਵਿਅਕਤੀ ਉਨ੍ਹਾਂ ਦੇ ਦਰਸ਼ਨਾਂ ਵਾਸਤੇ ਆਉਂਦਾ। ਕਈ ਮੁਸਲਮਾਨ ਫਕੀਰ ਵੀ ਉਨ੍ਹਾਂ ਦੇ ਉਪਾਸ਼ਕ ਬਣ ਗਏ ਅਤੇ ਗੁਰੂ ਜੀ ਨਾਲ ਵਿਚਾਰ ਵਟਾਂਦਰਾ ਕਰਕੇ ਬਹੁਤ ਪ੍ਰਸੰਨ ਹੁੰਦੇ। ਕਈ ਲੋਕ ਤਾਂ ਇਸ ਗੱਲ 'ਤੇ ਹੀ ਬਹੁਤ ਹੈਰਾਨ ਹੁੰਦੇ ਕਿ ਛੋਟੀ ਉਮਰ ਦਾ ਬਾਲਕ ਹਰ ਪੱਖੋਂ ਨਿਪੁੰਨ ਸੀ। ਜਿਹੜਾ ਵੀ ਕੋਈ ਮਨੋਰਥ ਲੈ ਕੇ ਉਨ੍ਹਾਂ ਪਾਸ ਪੁੱਜਦਾ, ਉਸ ਦਾ ਮਨੋਰਥ ਪੂਰਾ ਹੁੰਦਾ।

ਔਰੰਗਜ਼ੇਬ ਪਾਸ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਸੂਚਨਾ ਪਹੁੰਚਦੀ ਰਹਿੰਦੀ ਸੀ। ਪਰ ਉਹ ਆਪ ਹੀ ਬੇਵਸ ਹੋਇਆ ਸੀ। ਉਹ ਹੁਕਮ ਦੇ ਕੇ ਕੈਦ ਵੀ ਨਹੀਂ ਸੀ ਕਰਨਾ ਚਾਹੁੰਦਾ। ਪਰ ਉਧਰ ਗੁਰੂ ਸਾਹਿਬ ਜੀ ਨੇ ਵੀ ਪ੍ਰਣ ਕੀਤਾ ਕਿ ਉਹ ਔਰੰਗਜ਼ੇਬ ਨੂੰ ਕਿਸੇ ਹਾਲਤ ਵਿਚ ਵੀ ਨਹੀਂ ਮਿਲਣਗੇ। ਅੰਤ ਵਿਚ ਆਪਣੇ ਪ੍ਰਣ ਨੂੰ ਪੂਰਾ ਕਰਨ ਵਾਸਤੇ ਉਨ੍ਹਾਂ ਇਕ ਐਸਾ ਰਾਹ ਚੁਣਿਆ ਜਿਹੜਾ ਕਿ ਸੰਸਾਰ ਵਿਚ ਅਜੇ ਤਕ ਕਿਸੇ ਨੇ ਨਹੀਂ ਅਪਣਾਇਆ ਸੀ।

ਉਨ੍ਹਾਂ ਦਿਨਾਂ ਵਿਚ ਹੀ ਦਿੱਲੀ ਵਿਚ ਚੇਚਕ ਦੀ ਬਿਮਾਰੀ ਫੈਲ ਗਈ। ਹਰ ਘਰ ਵਿਚ ਇਕ ਦੋ ਬੀਮਾਰ ਜ਼ਰੂਰ ਸਨ। ਗੁਰੂ ਜੀ ਸਭ ਨੂੰ ਦਵਾਈ ਦੇਣ ਜਾਂਦੇ ਅਤੇ ਮਰੀਜ਼ ਉਨ੍ਹਾਂ ਦੇ ਦਰਸ਼ਨ ਕਰਕੇ ਹੀ ਰਾਜ਼ੀ ਹੋ ਜਾਂਦੇ। ਪਰ ਚੇਚਕ ਦੀ ਬਿਮਾਰੀ ਏਨੀ ਵਧ ਗਈ ਕਿ ਸਾਰਾ ਦਿੱਲੀ ਸ਼ਹਿਰ ਹੀ ਘੇਰੇ ਵਿਚ ਆ ਗਿਆ। ਗੁਰੂ ਜੀ ਦਾ ਕੋਮਲ ਹਿਰਦਾ ਇਹ ਕੁਝ ਜਰ ਨਾ ਸਕਿਆ। ਅਖੀਰ ਆਪ ਨੇ ਮਨ ਬਣਾਇਆ ਕਿ ਸਭ ਰੋਗੀਆਂ ਦਾ ਰੋਗ ਆਪਣੇ ਉਤੇ ਹੀ ਲੈ ਲਿਆ ਜਾਵੇ। ਇਸ ਤਰ੍ਹਾਂ ਕਰਨ ਨਾਲ ਦਿੱਲੀ ਦੇ ਸਭ ਰੋਗੀਆਂ ਦਾ ਦੁੱਖ ਕੱਟਿਆ ਜਾਵੇਗਾ ਅਤੇ ਗੁਰੂ ਜੀ ਦਾ ਪ੍ਰਣ ਵੀ ਪੂਰਾ ਹੋ ਜਾਵੇਗਾ ਕਿ ਉਨ੍ਹਾਂ ਨੇ ਔਰੰਗਜ਼ੇਬ ਦੇ ਮੱਥੇ ਨਹੀਂ ਲੱਗਣਾ। ਅੰਤ ਚੇਚਕ ਦੇ ਰੋਗ ਨੇ ਗੁਰੂ ਜੀ ਨੂੰ ਆ ਘੇਰਿਆ। ਜਦ ਔਰੰਗਜ਼ੇਬ ਨੂੰ ਇਹ ਪਤਾ ਲੱਗਾ ਕਿ ਗੁਰੂ ਜੀ ਨੂੰ ਚੇਚਕ ਨਿਕਲੀ ਹੈ ਤਾਂ ਉਸ ਦੂਤ ਭੇਜਣੇ ਬੰਦ ਕਰ ਦਿਤੇ ਅਤੇ ਦਰਸ਼ਨਾਂ ਦੀ ਤਾਂਘ ਛੱਡ ਦਿਤੀ। ਗੁਰੂ ਜੀ ਨੂੰ ਦਰਬਾਰ ਹਾਜ਼ਰ ਕਰਨ ਜਾਂ ਉਨ੍ਹਾਂ ਨੂੰ ਮਿਲਣ ਦੀ ਉਸ ਦੀ ਖਾਹਿਸ਼ ਪੂਰੀ ਨਾ ਹੋ ਸਕੀ। ਇਸ ਤਰ੍ਹਾਂ ਗੁਰੂ ਜੀ ਆਪਣਾ ਪ੍ਰਣ ਨਿਭਾ ਗਏ।

**ਜੋਤੀ ਜੋਤ ਸਮਾਉਣਾ** – ਗੁਰੂ ਹਰਿਕ੍ਰਿਸ਼ਨ ਜੀ ਨੇ ਕੀਰਤਪੁਰ ਤੋਂ ਚਲਦੇ ਸਮੇਂ ਜੋ ਪ੍ਰਣ ਕੀਤਾ ਸੀ ਕਿ ਆਪਣੇ ਪਿਤਾ ਸਤਿਗੁਰੂ ਹਰਿਰਾਇ ਸਾਹਿਬ ਦੇ ਆਦੇਸ਼ ਅਨੁਸਾਰ ਉਹ ਕਿਸੇ ਹਾਲਤ ਵਿਚ ਵੀ ਔਰੰਗਜ਼ੇਬ ਨੂੰ ਨਹੀਂ ਮਿਲਣਗੇ, ਨਿਭਾਉਣ ਵਿਚ ਉਹ ਸਫਲ ਰਹੇ। ਔਰੰਗਜ਼ੇਬ ਬਹੁਤ ਛਟਪਟਾਇਆ ਕਿ ਇਕ ਬਾਲਕ ਗੁਰੂ ਨੂੰ ਵੀ ਉਹ ਡਰਾ ਨਹੀਂ ਸੀ ਸਕਿਆ ਅਤੇ ਆਪਣੇ ਦਰਬਾਰ ਵਿਚ ਲਿਆਉਣ ਵਿਚ ਅਸਫਲ ਰਿਹਾ ਸੀ। ਬਾਬਾ ਰਾਮਰਾਇ ਉਸ ਦਾ ਮਿੱਤਰ ਬਣ ਗਿਆ ਸੀ। ਬਾਦਸ਼ਾਹ ਔਰੰਗਜ਼ੇਬ ਨੂੰ ਖੁਸ਼ ਕਰਕੇ ਉਹ ਵੱਡੀ ਜਾਗੀਰ ਦਾ ਮਾਲਕ ਬਣ ਗਿਆ ਸੀ। ਪਰ ਬਾਬਾ ਰਾਮਰਾਇ ਜਾਗੀਰ ਪ੍ਰਾਪਤ ਕਰਕੇ ਵੀ ਖੁਸ਼ ਨਹੀਂ ਸੀ। ਉਹ ਵੀ ਹਰ ਹੀਲੇ ਗੁਰੂ ਬਣਨ ਦੇ ਹੀ ਸੁਪਨੇ ਲੈ ਰਿਹਾ ਸੀ। ਪਰ ਗੁਰੂ ਨਾਨਕ ਦੇਵ ਜੀ ਦੀ ਗੱਦੀ ਕਿਸੇ ਦੀ ਜੱਦੀ ਜਾਇਦਾਦ ਨਹੀਂ ਸੀ। ਇਸ ਨੂੰ ਤਾਂ ਉਹੋ ਪ੍ਰਾਪਤ ਕਰ ਸਕਦਾ ਸੀ ਜਿਹੜਾ ਕਿ ਇਸ ਦੇ ਯੋਗ ਹੋਵੇ। ਇਸ ਤਰ੍ਹਾਂ ਇਕ ਅੱਠ ਸਾਲ ਦੇ ਬਾਲਕ ਨੇ ਇਹ ਸਾਬਤ ਕਰ ਦਿਤਾ ਕਿ ਉਹ ਇਸ ਗੱਦੀ ਲਈ ਹਰ ਪੱਖੋਂ ਯੋਗ ਸਨ। ਜੇ ਰਾਮਰਾਇ ਔਰੰਗਜ਼ੇਬ ਦਾ ਖੁਸ਼ਾਮਦੀ ਬਣਿਆ ਸੀ ਤਾਂ ਗੁਰੂ ਹਰਿਕ੍ਰਿਸ਼ਨ ਜੀ ਔਰੰਗਜ਼ੇਬ ਨੂੰ ਮਿਲਣ ਤੋਂ ਹੀ ਇਨਕਾਰ ਕਰ ਦਿਤਾ ਸੀ। ਇਹ ਕੋਈ ਛੋਟੀ ਜਿਹੀ ਗੱਲ ਨਹੀਂ ਸੀ। ਏਡੇ ਵੱਡੇ ਮੁਗਲ ਬਾਦਸ਼ਾਹ ਜਿਸ ਦੇ ਦਰਸ਼ਨਾਂ ਨੂੰ ਲੋਕ ਤਰਸਦੇ ਰਹਿੰਦੇ ਸਨ, ਪਰ ਅੱਠ ਸਾਲ

ਦੀ ਉਮਰ ਦੇ ਗੁਰੂ ਹਰਿਕ੍ਰਿਸ਼ਨ ਜੀ ਨੇ ਏਨੀ ਦਲੇਰੀ ਵਿਖਾਈ ਕਿ ਮਿਲਣ ਤੋਂ ਹੀ ਨਾਂਹ ਕਰ ਦਿਤੀ। ਇਹ ਗੁਰੂ ਜੀ ਦੀ ਆਤਮਿਕ ਉਚਤਾ ਦਾ ਪ੍ਰਤੀਕ ਸੀ। ਇਸ ਤੋਂ ਵੱਡੀ ਕਿਹੜੀ ਕਰਾਮਾਤ ਹੋ ਸਕਦੀ ਸੀ?

ਅੰਤ ਸਮੇਂ ਗੁਰੂ ਜੀ ਨੇ ਬਚਨ ਕੀਤੇ, "ਸਭ ਕੁਝ ਪ੍ਰਭੂ ਦੀ ਆਗਿਆ ਅਨੁਸਾਰ ਹੋ ਰਿਹਾ ਹੈ। ਗੁਰੂ ਨਾਨਕ ਦੇਵ ਜੀ ਦੀ ਗੁਰਗੱਦੀ ਨੂੰ ਕੋਈ ਖਤਰਾ ਨਹੀਂ ਹੈ, ਇਹ ਸਦਾ ਚਲਦੀ ਰਹੇਗੀ।"

ਸੰਗਤਾਂ ਨੂੰ ਰੱਬ ਦੀ ਰਜ਼ਾ ਵਿਚ ਰਹਿਣ ਅਤੇ ਭਾਣਾ ਮੰਨਣ ਦਾ ਉਪਦੇਸ਼ ਦਿਤਾ। ਫਿਰ ਸੰਗਤ ਵਿਚੋਂ ਇਕ ਸਿੱਖ ਭਾਈ ਗੁਰਦਿੱਤਾ ਜੀ ਨੇ ਕਿਹਾ ਕਿ ਤੁਸੀਂ ਤਾਂ ਪ੍ਰਭੂ ਦੇ ਦੇਸ਼ ਜਾਣ ਦਾ ਮਨ ਬਣਾ ਲਿਆ, ਪਰ ਸਾਡੀ ਬਾਂਹ ਕਿਸਨੂੰ ਫੜਾ ਚੱਲੇ ਹੋ?" ਤਦ ਗੁਰੂ ਜੀ ਨੇ ਹੁਕਮ ਕੀਤਾ ਕਿ ਇਕ ਨਾਰੀਅਲ, ਪੰਜ ਪੈਸੇ ਲੈ ਕੇ ਆਉਣ। ਬਾਬਾ ਗੁਰਦਿੱਤਾ ਜੀ ਨਾਰੀਅਲ ਅਤੇ ਪੰਜ ਪੈਸੇ ਇਕ ਥਾਲ ਵਿਚ ਰੱਖ ਕੇ ਲਿਆਏ। ਗੁਰੂ ਜੀ ਨੇ ਨਾਰੀਅਲ ਅਤੇ ਪੈਸਿਆਂ ਨੂੰ ਛੂਹਿਆ ਫਿਰ ਸਿਰ ਝੁਕਾਇਆ ਅਤੇ ਬੋਲੇ, "ਗੁਰੂ ਬਾਬਾ ਬਕਾਲੇ।" ਇਹ ਬਚਨ ਕਰਕੇ ਆਪ ਦੀ ਸਮਾਧੀ ਲੱਗ ਗਈ। ਆਪ ਫਿਰ ਹੋਰ ਕੁਝ ਨਾ ਬੋਲੇ ਤੇ ਸੰਗਤਾਂ ਦੇ ਵੇਖਦੇ ਵੇਖਦੇ ਉਨ੍ਹਾਂ ਦੀ ਜੋਤ ਪ੍ਰਭੂ ਦੀ ਜੋਤ ਵਿਚ ਸਮਾਅ ਗਈ।

ਜਮਨਾ ਦਰਿਆ ਦੇ ਕੰਢੇ ਚੰਦਨ ਦੀ ਚਿਖਾ ਬਣਾ ਕੇ ਗੁਰੂ ਜੀ ਦਾ ਸਸਕਾਰ ਕਰ ਦਿਤਾ ਗਿਆ। ਉਥੇ ਅੱਜਕਲ੍ਹ ਇਕ ਸੁੰਦਰ ਗੁਰਦੁਆਰਾ ਬਣਾਇਆ ਗਿਆ ਹੈ ਜਿਸ ਨੂੰ ਗੁਰਦੁਆਰਾ ਬਾਲਾ ਸਾਹਿਬ ਕਹਿੰਦੇ ਹਨ। ਰਾਜਾ ਜੈ ਸਿੰਘ ਦੇ ਬੰਗਲੇ ਜਿਥੇ ਗੁਰੂ ਜੀ ਜਾ ਕੇ ਠਹਿਰੇ ਸਨ, ਉਥੇ ਗੁਰਦੁਆਰਾ ਬੰਗਲਾ ਸਾਹਿਬ ਹੈ। ਇਨ੍ਹਾਂ ਗੁਰਦੁਆਰਿਆਂ ਦੀ ਸਿੱਖ ਜਗਤ ਵਿਚ ਬਹੁਤ ਮਾਨਤਾ ਹੈ।

ਜਦ ਗੁਰੂ ਗੋਬਿੰਦ ਸਿੰਘ ਜੀ ਨੇ 'ਭਗਉਤੀ ਦੀ ਵਾਰ' ਦਾ ਉਚਾਰਨ ਕੀਤਾ ਤਾਂ ਉਨ੍ਹਾਂ ਗੁਰੂ ਹਰਿਕ੍ਰਿਸ਼ਨ ਸਾਹਿਬ ਬਾਰੇ ਵਿਸ਼ੇਸ਼ ਤੌਰ ਤੇ ਇਹ ਕੁਝ ਲਿਖਿਆ –

**ਸ੍ਰੀ ਹਰਿਕ੍ਰਿਸ਼ਨ ਧਿਆਇਐ ਜਿਸ ਡਿਠੈ ਸਭਿ ਦੁਖਿ ਜਾਇ"**

ਗੁਰੂ ਹਰਿਕ੍ਰਿਸ਼ਨ ਸਾਹਿਬ ਦੀ ਇਸ ਅਦੁੱਤੀ ਮਹਾਨਤਾ ਨੂੰ ਮੁੱਖ ਰੱਖ ਕੇ ਜਦ ਵੀ ਕਿਸੇ ਵਿਅਕਤੀ ਉਤੇ ਕੋਈ ਦੁੱਖ ਜਾਂ ਕਸ਼ਟ ਆਉਂਦਾ ਹੈ ਤਾਂ ਗੁਰੂ ਸਾਹਿਬ ਨੂੰ ਧਿਆਉਣ ਨਾਲ ਸਭ ਦੁੱਖ ਦੂਰ ਹੋ ਜਾਂਦੇ ਹਨ।



(ਪੰਨਾ 20 ਦੀ ਬਾਕੀ)

***ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ***
***ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ ਪੰਨਾ – 922***

ਸੋ ਦਿਬ ਦ੍ਰਿਸ਼ਟ ਦੀ ਪ੍ਰਾਪਤੀ ਹੋ ਕੇ ਦਿਬ ਇੰਦ੍ਰੇ, ਦਿਬ ਹੋਂਦ ਨੂੰ ਪ੍ਰਤੱਖ ਅਨੁਭਵ ਕਰਦੇ ਹਨ।

**(iii) ਵਾਸ਼ਨਾ ਖ੍ਹੈ** – ਮਨ ਦੇ ਵਿਚੋਂ ਲੋਕ ਵਾਸ਼ਨਾ, ਪੁੱਤਰ ਵਾਸ਼ਨਾ, ਸ਼ਾਸ਼ਤਰ ਵਾਸ਼ਨਾ, ਦੇਹ ਵਾਸ਼ਨਾ, ਅਲੋਪ ਹੋ ਕੇ ਮਨ ਸ਼ੁਧ ਹੋ ਜਾਇਆ ਕਰਦਾ ਹੈ। ਸੰਸਾਰ ਵਿਚ ਜੀਵਨ ਬਤੀਤ ਕਰਦਿਆਂ ਇਹ ਖਿਆਲ ਕਦੇ ਵੀ ਨਹੀਂ ਆਉਂਦਾ ਕਿ ਲੋਕ ਮੇਰੀ ਉਸਤਤ ਕਰਨ ਅਤੇ ਮੈਨੂੰ ਭਲਾ-ਭਲਾ ਕਹਿਣ। ਇਹ ਲੋਕ ਵਾਸ਼ਨਾ ਧਾਰਨੀ ਪੂਰਨ ਮੂਰਖਤਾ ਹੈ ਕਿਉਂਕਿ ਕਦੇ ਵੀ ਕਿਸੇ ਪ੍ਰਾਣੀ ਨੂੰ ਸਾਰੇ ਭਲਾ ਨਹੀਂ ਕਿਹਾ ਕਰਦੇ। ਸੋ ਇਹ ਸਾਰੀਆਂ ਵਾਸ਼ਨਾਵਾਂ ਨਾਸ਼ ਹੋ ਕੇ ਗਿਆਨ ਦੀ ਪੂਰੀ ਤਰ੍ਹਾਂ ਰਾਖੀ ਕਰਦੀਆਂ ਹਨ। ਸੋ ਗਿਆਨ ਦੀ ਰੱਖਿਆ ਵਾਸਤੇ ਉਪਰ ਕਥੇ ਸਾਧਨਾਂ ਰਾਹੀਂ ਗਿਆਨ, ਆਪਣਾ ਆਤਮਾ ਹੋ ਜਾਂਦਾ ਹੈ, ਤਦੋਂ ਜੀਵਨ ਮੁਕਤੀ ਦਾ ਅਨੰਦ ਪ੍ਰਾਪਤ ਹੋ ਕੇ ਆਪ ਹੀ ਆਪਣੇ ਵਿਚ ਮਗਨ ਹੋ ਜਾਂਦਾ ਹੈ। ਕਰਮ, ਉਪਾਸ਼ਨਾ, ਗਿਆਨ ਨੂੰ ਲੰਘ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਕਰਕੇ ਪ੍ਰਮਾਤਮਾ ਵਿਚ ਲੀਨ ਹੋ ਜਾਂਦਾ ਹੈ। ਜੀਵਨ ਨਿਰਭੈ, ਨਿਸ਼ਕਾਮ ਅਤੇ ਰਾਗ ਤੋਂ ਰਹਿਤ ਹੋ ਕੇ ਪ੍ਰਮ ਅਨੰਦ ਵਿਚ ਸਦਾ ਹੀ ਲੀਨ ਰਹਿੰਦਾ ਹੈ। ਐਸੇ ਗਿਆਨਵਾਨ ਪੁਰਸ਼ਾਂ ਦੀ ਸੰਗਤ ਅਤਿਅੰਤ ਉਚੇ ਭਾਗ ਜਾਗਣ, ਤਾਂ ਹੋਇਆ ਕਰਦੀ ਹੈ।



## ਜ਼ਰੂਰੀ ਸੂਚਨਾ

ਸੰਗਤਾਂ ਦੇ ਚਰਨਾਂ ਵਿਚ ਨਿੰਮਰ ਬੇਨਤੀ ਹੈ ਕਿ 'ਆਤਮ ਮਾਰਗ' ਲਈ ਜਾਂ ਗੁਰਦਵਾਰਾ ਸਾਹਿਬ ਜਾਂ ਵਿਸ਼ਵ ਗੁਰਤਿ ਰੂਹਾਨੀ ਮਿਸ਼ਨ ਦੇ ਕਿਸੇ ਕਾਰਜ ਹਿਤ ਮਾਇਆ ਦੇਣ ਸਮੇਂ ਰਸੀਦ ਜ਼ਰੂਰ ਪ੍ਰਾਪਤ ਕਰੋ ਜੀ।

# ਚਉਥੈ ਪਹਰਿ ਸਬਾਹ ਕੈ

## ਸੁਰਤਿਆ ਉਪਜੈ ਚਾਉ

### (ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ।***

ਸਾਧਸੰਗਤ ਜੀ!

ਵਾਹਿਗੁਰੂ ਜੀ ਕਾ ਖਾਲਸਾ

ਵਾਹਿਗੁਰੂ ਜੀ ਕੀ ਫਤਹਿ।

ਐਸੇ ਭੁਲਾਉਣ ਵਾਲੇ ਕਲਜੁਗ ਦੇ ਸਮੇਂ ਦੇ ਅੰਦਰ ਹਰੀ ਦਾ ਜਸ ਪ੍ਰਾਪਤ ਹੋ ਜਾਣਾ ਤੇ ਇਸ ਦੇ ਵਿਚ ਪੰਜੇ ਬਿਰਤੀਆਂ ਇਕਾਗਰਤਾ ਦੇ ਘਰ ਵਿਚ ਆ ਕੇ ਨਿਰੁੱਧ ਵਿਚ ਪਹੁੰਚ ਜਾਣਾ ਬਹੁਤ ਵੱਡੀ ਦੇਣ ਹੈ। ਕੋਈ ਪਿਛਲੇ ਪੁੰਨ ਕਰਮ ਜਾਗੇ ਨੇ ਜਿਸ ਦੇ ਕਰਕੇ ਹਰੀ ਦਾ ਜਸ ਸਾਨੂੰ ਪ੍ਰਾਪਤ ਹੁੰਦਾ ਹੈ। ਗੁਰੂ ਮਹਾਰਾਜ ਜੀ ਨੇ ਜੋ ਹੁਕਮਨਾਮਾ ਸਾਨੂੰ ਸੁਣਾਇਆ ਹੈ ਉਸ ਦੇ ਸਮਝਣ ਦੇ ਵਿਚ ਕੋਈ ਔਖ ਨਹੀਂ ਆਉਂਦੀ, ਬਹੁਤ ਸੁਖਾਲੇ ਅੱਖਰ ਵਰਤੇ ਨੇ ਉਸ ਵਿਚ ਤੇ ਇਸ ਦੇ ਉਤੇ ਜ਼ੋਰ ਦਿਤਾ ਹੈ ਕਿ ਹੇ ਵਾਹਿਗੁਰੂ! ਮੈਂ ਪ੍ਰਮੇਸ਼ਰ ਦਾ ਨਾਮ ਜਪ ਜਪ ਕੇ ਇਕ ਲੋਚਾ ਦੇ ਵਿਚ ਆਇਆ ਹਾਂ, ਇਕ ਮੇਰੇ ਮਨ ਲੋਚਾ ਉਠੀ ਹੈ, ਸਾਰੇ ਫੁਰਨੇ ਖਤਮ ਕਰਨ ਤੋਂ ਬਾਅਦ ਇਕ ਮੇਰਾ ਫੁਰਨਾ, ਇਕ ਮੇਰੀ ਇੱਛਾ ਹੈ ਜਿਸ ਨੂੰ ਮੈਂ ਪੂਰੀ ਕਰਾਉਣ ਵਾਸਤੇ ਤੇਰੇ ਚਰਨਾਂ ਦੇ ਵਿਚ ਅਤਿ ਨਿਮਰਤਾ ਦੇ ਨਾਲ ਬੇਨਤੀ ਕਰਦਾ ਹਾਂ। ਉਹ ਇਹ ਹੈ ਕਿ ਮੈਨੂੰ ਉਨ੍ਹਾਂ ਪਿਆਰਿਆਂ ਦੀ ਜਿਹੜੇ ਤੇਰਾ ਨਾਮ ਜਪ ਕੇ, ਤੇਰਾ ਰੂਪ ਬਣ ਗਏ ਨੇ, ਉਨ੍ਹਾਂ ਦੇ ਚਰਨਾਂ ਦੀ ਮੈਨੂੰ ਧੂੜੀ ਬਖਸ਼ ਦੇਹ, ਹੋਰ ਮੇਰੀ ਕੋਈ ਇੱਛਾ ਨਹੀਂ ਹੈ ਕਿਉਂਕਿ ਉਨ੍ਹਾਂ ਦੇ ਵਿਚ ਤੇ ਪ੍ਰਮੇਸ਼ਰ ਦੇ ਵਿਚ ਕੋਈ ਫਰ ਨਹੀਂ ਹੋਇਆ ਕਰਦਾ –

***ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥***
***ਪੰਨਾ – 667***

ਉਹ ਹਰੀ ਦਾ ਰੂਪ ਬਣ ਜਾਂਦੇ ਨੇ। ਸਾਡੇ ਜੋ ਗਿਆਨ ਦੇ ਚਕਸ਼ੂ ਬੰਦ ਨੇ, ਅੱਖਾਂ ਅੰਨ੍ਹੀਆਂ ਨੇ ਉਨ੍ਹਾਂ ਅੱਖਾਂ ਦੇ ਵਿਚ ਕ੍ਰਿਪਾ ਕਰਕੇ ਗਿਆਨ ਦਾ ਸੁਰਮਾ ਪਾ ਕੇ ਸਾਡੇ ਨੇਤਰ ਖੋਲ੍ਹ ਦੇਹ, ਨੇਤਰ ਖੋਲ੍ਹਣ ਦੇ ਨਾਲ ਪਤਾ ਲੱਗ ਜਾਂਦਾ ਹੈ ਅਸਲੀਅਤ ਦਾ ਕਿ ਅਸਲੀਅਤ ਕੀ ਹੈ। ਮਹਾਰਾਜ ਕਹਿੰਦੇ ਹਨ ਕਿ ਅਸੀਂ ਤਾਂ ਅੰਨ੍ਹੇ ਹੋਏ ਹੋਏ ਸੰਸਾਰ ਦੇ ਵਿਚੋਂ ਲੰਘ ਰਹੇ ਹਾਂ। ਅੰਮ੍ਰਿਤ ਦੀ ਥਾਂ ਤੇ ਵਿਹੁ ਦੇ ਭੰਡਾਰੇ ਇਕੱਠੇ ਕਰ ਕਰ ਕੇ ਜਮ੍ਹਾ ਕਰ ਰਹੇ ਹਾਂ। ਇਨ੍ਹਾਂ ਵਿਹੁ ਦੇ ਭੰਡਾਰਿਆਂ ਨੇ ਕੀ ਸਾਡਾ ਹਾਲ ਕਰਨਾ ਹੈ? ਕਿਸ ਤਰ੍ਹਾਂ ਦੇ ਨਾਲ ਅਸੀਂ ਦੁਖੀ ਹੋਵਾਂਗੇ ਤੇ ਸਾਨੂੰ ਇਹ ਪਛਾਣ ਨਹੀਂ ਆਈ ਕਿ ਵਿਹੁ ਕਿਹੜੀ ਚੀਜ਼ ਹੈ ਤੇ ਅੰਮ੍ਰਿਤ ਕਿਹੜੀ ਚੀਜ਼ ਹੈ। ਜੋ ਅੱਖਾਂ ਸਾਡੇ ਕੋਲ ਨੇ ਉਹ ਵਿਹੁ ਨੂੰ ਪਸੰਦ ਕਰਦੀਆਂ ਨੇ, ਬਿਖਿਆ ਦੇ ਜੰਜਾਲਾਂ ਨੂੰ ਪਸੰਦ ਕਰਦੀਆਂ ਨੇ ਤੇ ਅਨੁਭਵ ਦੀ ਅੱਖ ਨਾ ਹੋਣ ਕਰਕੇ, ਦੁਨਿਆਵੀ ਅੱਖਾਂ ਤਾਂ ਦੁਨਿਆਵੀ ਚੀਜ਼ਾਂ ਨੂੰ ਦੇਖਦੀਆਂ ਨੇ। ਇਕ ਉਹ ਅੰਨ੍ਹੀ ਅੱਖ ਹੈ ਜਿਸ ਨੂੰ ਰੋਸ਼ਨੀ ਦੇ ਵਿਚ ਦਿਸਦਾ ਨਹੀਂ, ਹਨ੍ਹੇਰੇ ਵਿਚ ਦਿਸਦਾ ਹੈ ਉਹ ਹੈ ਬੁੱਧੀ ਦੀ ਅੱਖ। ਉਹ ਹਨ੍ਹੇਰੇ ਵਿਚ ਦੇਖਣ ਵਾਲੀ ਜੋ ਅੱਖ ਹੈ ਉਸ ਨੂੰ ਅੰਮ੍ਰਿਤ ਨਜ਼ਰ ਨਹੀਂ ਆਉਂਦਾ। ਨਾ ਨਜ਼ਰ ਆਉਣ ਕਰਕੇ ਉਹ ਵਿਹੁ ਦੇ ਜੰਜਾਲ ਇਕੱਠੇ ਕਰ ਰਹੀ ਹੈ। ਸੋ ਐਸੀ ਅਵਸਥਾ ਗੁਰੂ ਮਹਾਰਾਜ ਨੇ ਕਹੀ ਹੈ ਕਿ ਹੇ ਪ੍ਰਭੂ! ਆਪ ਹੀ ਦੱਸੋ ਕ੍ਰਿਪਾ ਕਰਕੇ ਕਿਉਂਕਿ ਸਾਡੇ ਵਿਚ ਤਾਂ ਬਿਲਕੁਲ ਉਲਟ ਅਵਸਥਾ ਹੋ ਗਈ। ਇਕ ਤਾਂ ਸਾਡੇ ਕੋਲ ਅੱਖ ਨਹੀਂ, ਉਹ ਨੇਤਰ ਨਹੀਂ ਜਿਸ ਦੇ ਨਾਲ ਅਸੀਂ ਦੇਖ ਸਕੀਏ। ਦੂਸਰਾ ਸਾਡੇ ਕੋਲ ਪਹਿਚਾਣ ਨਹੀਂ ਹੈ ਕਿ ਅੰਮ੍ਰਿਤ ਕੀ ਹੈ ਤੇ ਵਿਹੁ ਕੀ ਹੈ ਤੇ ਫੇਰ ਅਸੀਂ ਵਿਹੁ ਦੇ ਨਾਲ ਐਨਾ ਪਿਆਰ ਪਾ ਲਿਆ ਹੈ ਕਿ ਰੱਤੇ ਗਏ। ਚਾਹੀਦਾ ਤਾਂ ਸੀ ਪਿਆਰ ਪ੍ਰਮੇਸ਼ਰ ਦੇ ਨਾਲ ਲੇਕਿਨ ਸਾਡਾ ਪਿਆਰ ਵਿਹੁ ਦੇ ਨਾਲ ਪੈ ਗਿਆ ਉਹ ਵੀ ਐਨਾ ਪੈ ਗਿਆ। ਜਿਸ ਤਰ੍ਹਾਂ ਆਦਮੀ ਅਫੀਮ ਖਾਣ ਲੱਗ ਗਿਆ, ਨਸ਼ਾ ਖਾਣ ਲੱਗ ਗਿਆ, ਉਹ ਨਸ਼ਾ ਖਾਂਦਾ ਖਾਂਦਾ ਐਸੀ ਅਵਸਥਾ ਵਿਚ ਚਲਿਆ ਜਾਂਦਾ ਹੈ ਕਿ ਨਸ਼ੇ ਦੇ ਟੀਕੇ ਲਾਉਣੇ ਸ਼ੁਰੂ ਕਰ ਦਿੰਦਾ ਹੈ। ਇਕ ਇਕ, ਦੋ ਦੋ, ਚਾਰ ਚਾਰ, ਅੱਠ ਅੱਠ, ਦੱਸ ਦੱਸ ਕਿਉਂਕਿ ਉਹ ਰੱਤਿਆ ਗਿਆ ਉਸ ਦੇ ਅੰਦਰ, ਉਸ ਦਾ ਕੋਈ ਇਲਾਜ ਨਹੀਂ ਹੈ ਉਸ ਦਾ ਸਾਰਾ ਖੂਨ ਜਿਹੜਾ ਹੈ ਉਹ ਵਿਹੁ ਦਾ ਬਣ ਗਿਆ। ਜੇ ਜ਼ਹਿਰ ਉਸ ਦੇ ਅੰਦਰ ਜਾਂਦੀ ਹੈ ਤਾਂ ਉਸ ਦੀ ਮਸ਼ੀਨ ਚਲਦੀ ਹੈ ਜੇ ਨਹੀਂ ਜਾਂਦੀ ਤਾਂ ਉਹ ਖਤਮ ਹੋ ਜਾਂਦਾ ਹੈ। ਆਹੀ ਹਾਲ ਸਾਡੇ ਹੋ ਗਿਆ ਮਹਾਰਾਜ ਜੀ ਕਹਿੰਦੇ –

***ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ ॥***
***ਪੰਨਾ – 667***

ਵਿਹੁ ਵਿਚ ਰੱਤੇ ਹੋਏ ਅੰਨ੍ਹੇ ਕਿਵੇਂ ਗੁਰੂ ਦੀ ਚਾਲ ਨੂੰ ਸਮਝ ਸਕੀਏ ਤੇ ਕਿਸ ਤਰ੍ਹਾਂ ਦੇ ਨਾਲ ਗੁਰੂ ਦੀ ਚਾਲ ਤੇ ਚੱਲੀਏ। ਇਹੀ ਵੱਡੀ ਮੁਸ਼ਕਲ ਹੈ ਜਿਸਨੂੰ ਮਹਾਰਾਜ ਜੀ ਫੁਰਮਾ ਰਹੇ ਨੇ ਕਿ ਐ ਪਿਆਰਿਓ! ਕਾਲ ਦਾ ਨਹੀਂ ਪਤਾ ਕਿ ਕਿਹੜੇ ਵੇਲੇ ਆ ਕੇ ਝਪਟਾ ਮਾਰੇ, ਉਡੀਕ ਨਾ ਕਰੋ ਕਿ ਫਲਾਣੇ ਵੇਲੇ ਨਾਮ ਜਪਾਂਗੇ, ਨੌਕਰੀਓਂ ਵਿਹਲੇ ਹੋ ਰੇ ਨਾਮ ਜਪਾਂਗੇ, ਮੁੰਡੇ ਵਿਆਹੁਣ ਤੋਂ ਬਾਅਦ ਫੇਰ ਕਿਤੇ

ਇਕਾਂਤ ਵਿਚ ਬਹਿ ਕੇ ਨਾਮ ਜਪਾਂਗੇ। ਕਹਿੰਦੇ ਆਹ ਸਮਾਂ ਨਹੀਂ ਆਉਣਾ, ਕੀ ਪਤਾ ਹੈ -

***ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ॥***

***ਪੰਨਾ - 667***

ਸ਼ਾਇਦ ਅੱਜ ਹੀ ਚਲੇ ਜਾਈਏ। ਜੇ ਅੱਜ ਨਾ ਗਏ ਤਾਂ ਕੱਲ੍ਹ ਦਾ ਵੀ ਕੋਈ ਪਤਾ ਨਹੀਂ ਹੈ। ਜਾਣਾ ਹੀ ਜਾਣਾ ਹੈ ਸੰਸਾਰ ਦੇ ਉਤੇ ਰਹਿਣਾ ਨਹੀਂ ਹੈ। ਸੋ ਇਸ ਕਰਕੇ ਜਲਦੀ, ਕਾਹਲੀ ਦੇ ਨਾਲ, ਵੇਗ ਚੱਲੋ, ਵੇਗ ਚੱਲੋ ਕਹਿੰਦੇ ਨੇ ਬਹੁਤ ਤੇਜ਼ੀ ਦੇ ਨਾਲ ਚੱਲੋ, ਸੁਸਤੀ ਨਾ ਕਰੋ, ਨੱਠਣ ਦੀ ਨੌਬਤ ਤੱਕ ਚੱਲੋ। ਕਹਿੰਦੇ ਛੇਤੀ ਸੇਵਾ ਕਰ ਲਓ ਵਾਹਿਗੁਰੂ ਦੀ। ਵਾਹਿਗੁਰੂ ਦੀ ਸੇਵਾ ਕਰਨਾ ਉਸ ਦਾ ਨਾਮ ਜਪਣਾ ਹੋਇਆ ਕਰਦਾ ਹੈ। ਸੋ ਜਲਦੀ ਤੋਂ ਜਲਦੀ ਤੁਸੀਂ ਉਸ ਦੇ ਨਾਮ ਵਿਚ ਰੱਤੇ ਜਾਓ ਤਾਂ ਕਿ ਤੁਹਾਡੀ ਜੋ ਅੱਖ ਬੰਦ ਹੋਈ ਹੋਈ ਹੈ ਉਹ ਖੁਲ੍ਹ ਜਾਵੇ ਤੇ ਤੁਹਾਨੂੰ ਅਸਲੀਅਤ ਦਾ ਪਤਾ ਲਗ ਜਾਵੇ। ਸੋ ਇਹ ਮੁਸ਼ਕਿਲਾਂ ਨੇ ਜੋ ਮਹਾਰਾਜ ਜੀ ਨੇ ਇਥੇ ਪ੍ਰਗਟ ਕਰੀਆ ਨੇ।

ਸੋ ਇਹ ਜੋ ਨੇਤਰ ਬੰਦ ਹੈ, ਕਿੰਨਾ ਜ਼ਬਰਦਸਤ ਬੰਦ ਹੈ, ਉਹ ਆਹ ਅੱਖ ਨਹੀਂ ਹੈ ਪ੍ਰਾਕ੍ਰਿਤੀ ਦੀ - ਇਸ ਦੇ ਵਿਚ ਦੇਖਣ ਵਾਲੀ ਵੀ ਹੋਰ ਚੀਜ਼ ਹੈ, ਅੱਖ ਵੀ ਹੋਰ ਹੈ। ਵਿਸ਼ਵਾਸ਼ ਦੀ ਅੱਖ ਸਾਡੇ ਕੋਲ ਨਹੀਂ ਹੈ, ਭਰੋਸੇ ਦੀ, ਯਕੀਨ ਦੀ, ਗਿਆਨ ਦੇ ਨੇਤਰ ਸਾਡੇ ਕੋਲ ਨਹੀਂ ਹਨ, ਵਿਚਾਰ ਦਾ ਰਤਨ ਸਾਡੇ ਕੋਲ ਨਹੀਂ ਹੈ ਤੇ ਅਸੀਂ ਉਨ੍ਹਾਂ ਚੀਜ਼ਾਂ ਦੇ ਨਾਲ ਬਾਰ-ਬਾਰ ਪਰਚਦੇ ਹਾਂ ਜਿਨ੍ਹਾਂ ਨੂੰ ਅਸੀਂ ਛੱਡ ਜਾਣਾ ਹੈ। ਜਿਨ੍ਹਾਂ ਦੇ ਵਿਚ ਸਾਡੇ ਬਜ਼ੁਰਗ ਵੀ, ਉਨ੍ਹਾਂ ਦੇ ਬਜ਼ੁਰਗ ਅਤੇ ਉਨ੍ਹਾਂ ਦੇ ਵੀ ਬਜ਼ੁਰਗ ਹਾਰ ਹਾਰ ਕੇ ਸੰਸਾਰ ਤੋਂ ਗਏ ਨੇ, ਉਸੇ ਗੱਲ ਦੇ ਵਿਚ ਅਸੀਂ ਲੱਗ ਜਾਂਦੇ ਹਾਂ। ਓਹੀ ਪੈਦਾ ਹੋਣਾ, ਪੜ੍ਹਨਾ ਲਿਖਣਾ ਤੇ ਵੱਡੇ ਹੋ ਜਾਣਾ। ਫੇਰ ਨੌਕਰੀਆਂ ਚਾਕਰੀਆਂ ਕਰਨੀਆਂ, ਵਿਆਹ ਕਰਾ ਲੈਣਾ, ਬੱਚੇ ਹੋ ਜਾਣੇ, ਬੱਚੇ ਪਾਲਣੇ। ਗੁਰੂ ਸਾਹਿਬ ਇਕ ਪਾਸੇ ਆਵਾਜ਼ ਦੇਈ ਜਾਂਦੇ ਨੇ ਤੇਰਾ ਸਾਥ ਕਿਸੇ ਨੇ ਨਹੀਂ ਦੇਣਾ, ਖਬਰਦਾਰ ਹੋ ਤੂੰ, ਜਿਨ੍ਹਾਂ ਦੇ ਵਿਚ ਤੂੰ ਰਚਿਆ ਪਿਆ ਹੈਂ ਇਨ੍ਹਾਂ ਨੇ-

***ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥***

***ਪੰਨਾ - 656***

ਇਨ੍ਹਾਂ ਨੇ ਪਾਣੀ ਵੀ ਨਹੀਂ ਤੈਨੂੰ ਦੇਣਾ। ਇਕ ਪ੍ਰੇਮੀ ਮੇਰੇ ਕੋਲ ਆਇਆ ਉਸ ਤੋਂ ਪੁਛਿਆ ਕਿ ਫਲਾਣੇ ਸਿੰਘ ਦਾ ਕੀ ਹਾਲ ਹੈ, ਕਹਿਣ ਲੱਗਿਆ, "ਜੀ! ਉਸ ਦਾ? ਮੈਂ ਕਿਹਾ ਉਸ ਨੇ ਤਾਂ ਬੜੀ ਕਮਾਈ ਕਰੀ ਹੈ, ਜ਼ਿੰਦਗੀ ਭਰ ਬੜੀ ਮਿਹਨਤ ਕਰੀ ਹੈ।

ਕਹਿਣ ਲੱਗਿਆ, "ਜੀ! ਮੈਂ ਉਸ ਦੇ ਕੋਲ ਚਲਿਆ ਗਿਆ, ਖੇਤ ਵਿਚ ਰਹਿੰਦਾ ਹੈ ਉਹ। ਦੂਰੋਂ ਹੀ ਮੈਨੂੰ ਦੇਖ ਕੇ ਅਵਾਜ਼ ਮਾਰੀ। ਜਦੋਂ ਮੈਂ ਕੋਲ ਗਿਆ ਤੇ ਪੁਛਿਆ ਕੀ ਹਾਲ ਹੈ ਤਾਂ ਕਹਿੰਦਾ ਹਾਲ ਤਾਂ ਫੇਰ ਪੁੱਛੀਂ, ਮੈਨੂੰ ਇਕ ਗਲਾਸ ਪਾਣੀ ਦਾ ਲਿਆ ਦੇ। ਕਹਿੰਦਾ ਮੈਂ ਹੈਰਾਨ ਹੋ ਗਿਆ ਕਿ ਦੋ ਨੂੰਹਾਂ ਨੇ, ਦੋ ਮੁੰਡੇ ਨੇ, ਲੜਕੀ ਆਈ ਹੋਈ ਹੈ, ਘਰਵਾਲੀ ਕੋਲ ਹੈ ਤੇ ਉਨ੍ਹਾਂ ਦੇ ਬਾਲ-ਬੱਚੇ ਨਿੱਕੇ ਕੋਲ ਨੇ, ਖੇਡਦੇ ਫਿਰਦੇ ਨੇ, ਕੋਈ ਚੌਥੀ ਵਿਚ ਹੈ, ਕੋਈ ਪੰਜਵੀਂ ਵਿਚ ਹੈ ਫੇਰ ਵਜ੍ਹਾ ਕੀ ਹੈ ਮੈਥੋਂ ਪਾਣੀ ਕਿਉਂ ਮੰਗਦਾ ਫਿਰਦਾ ਹੈਂ।

ਕਹਿੰਦਾ, "ਮੈਂ ਉਸ ਨੂੰ ਕਿਹਾ ਕੀ ਗੱਲ ਪ੍ਰੇਮੀਆਂ, ਤਾਂ ਉਹ ਰੋਣ ਲਗ ਗਿਆ ਤੇ ਕਹਿਣ ਲੱਗਿਆ ਕਿ ਮੈਂ ਪਾਣੀ ਮੰਗ ਰਿਹਾ ਹਾਂ ਸਵੇਰ ਦਾ ਤੇ ਮੈਨੂੰ ਕੋਈ ਪਾਣੀ ਨਹੀਂ ਦੇ ਰਿਹਾ, ਇਕ ਗਿਲਾਸ ਘੜੇ ਵਿਚੋਂ। ਸਾਰੀ ਜ਼ਿੰਦਗੀ ਮੈਂ ਇਨ੍ਹਾਂ ਦੇ ਉਤੇ ਲਾ ਦਿਤੀ ਤੇ ਐਨਾ ਇਨ੍ਹਾਂ ਦਾ ਝੁਕਾਓ ਕਰੜਾ ਹੋ ਗਿਆ ਕਿ ਮੈਨੂੰ ਇਕ ਗਿਲਾਸ ਪਾਣੀ ਦਾ ਨਹੀਂ ਦਿਤਾ, ਕ੍ਰਿਪਾ ਕਰ ਜੇ ਤੂੰ ਆ ਜਾਇਆ ਕਰੇਂ ਤਾਂ ਮੈਨੂੰ ਪਾਣੀ ਤਾਂ ਪਿਲਾ ਜਾਇਆ ਕਰੇਂ, ਹੋਰ ਤਾਂ ਨਹੀਂ, ਮੈਂ ਬਿਮਾਰ ਪਿਆ ਹਾਂ।

ਉਸ ਦੀ ਹਾਲਤ ਸੁਣ ਕੇ ਮੇਰੇ ਮਨ ਵਿਚ ਬੜਾ ਅਸਰ ਹੋਇਆ। ਮੈਂ ਕਿਹਾ ਦੇਖੋ ਬੜੀ ਮਿਹਨਤ ਕਰਿਆ ਕਰਦਾ ਸੀ, ਜਵਾਨੀ ਵਿਚ ਮੈਂ ਉਸ ਨੂੰ ਜਾਣਦਾ ਸੀ। ਮਹਾਰਾਜ ਜੀ ਕਹਿੰਦੇ ਆਹ ਹਾਲ ਹੁੰਦੇ ਹੋਏ ਫੇਰ ਆਦਮੀ ਪ੍ਰਮੇਸ਼ਰ ਨਾਲ ਪਿਆਰ ਨਹੀਂ ਕਰਦਾ, ਜਦੋਂ ਕਰਦਾ ਹੈ ਦੂਜੀ ਚੀਜ਼ ਨਾਲ ਪਿਆਰ ਕਰਦਾ ਹੈ, ਵਿਹੁ ਦੇ ਜੰਜਾਲ ਇਕੱਠੇ ਕਰਨੇ ਸ਼ੁਰੂ ਕਰੇ ਹੋਏ ਨੇ, ਨਿੰਦਿਆ ਦੇ, ਚੁਗਲੀ ਦੇ, ਈਰਖਾ ਦੇ, ਵਾਸ਼ਨਾਵਾਂ ਦੇ। ਸਾਰੀ ਜ਼ਿੰਦਗੀ ਵਾਸ਼ਨਾਵਾਂ ਦੇ ਵਿਚ ਲੰਘ ਜਾਂਦੀ ਹੈ, ਭਜਨ ਕਰਾਂਗੇ ਤਾਂ ਸਾਡੀ ਵਾਸ਼ਨਾ ਨਹੀਂ ਹਟਦੀ, ਕੀਰਤਨ ਕਰਾਂਗੇ ਮਨ ਸੁੱਧ ਨਹੀਂ ਹੁੰਦਾ, ਨੇਤਰਾਂ ਨੂੰ ਅਸੀਂ ਰੋਕ ਨਹੀਂ ਸਕਦੇ, ਬੜੀਆਂ ਵਿਚਾਰਾਂ ਆਉਂਦੀਆਂ ਨੇ, ਫੁਰਨੇ ਆਉਂਦੇ ਨੇ, ਭਜਨ ਹੁੰਦਾ ਹੈ, ਨਾਮ ਜਪਦੇ ਹਾਂ। ਕਹੇ ਕਹਾਏ ਤੇ ਨਾਮ ਜਪਦੇ ਹਾਂ ਲੇਕਿਨ ਜਿਹੜੇ ਵਿਹੁ ਦੇ ਜਾਲ ਸਾਡੇ ਆਲੇ-ਦੁਆਲੇ ਪਏ ਹੋਏ ਨੇ ਤੇ ਵਿਹੁ ਇਕੱਠੀ ਕਰੀ ਹੋਈ ਹੈ ਉਹ ਸਾਡੀ ਪੇਸ਼ ਨਹੀਂ ਜਾਣ ਦਿੰਦੀ। ਸੋ ਮਹਾਰਾਜ ਜੀ ਕਹਿੰਦੇ ਗੁਰੂ ਦੀ ਚਾਲੀ ਕਿਵੇਂ ਚੱਲਾਂਗੇ? ਬੜੀ ਮੁਸ਼ਕਲ ਬਾਤ ਹੈ ਗੁਰੂ ਦੀ ਤਾਂ ਇਕੋ ਬਾਤ ਨਹੀਂ ਮੰਨ ਹੁੰਦੀ ਤੇ ਮਹਾਰਾਜ ਜੀ ਦਸਦੇ ਨੇ ਕਿ 'ਚਾਲੀ' ਕੀ ਹੈ ਕਿ ਸੰਸਾਰ ਨੂੰ ਸਮਝੋ ਪਹਿਲਾਂ, ਜੋ ਗੁਰੂ ਸਮਝਦਾ ਹੈ ਉਹ ਸਮਝੋ ਕਿਉਂਕਿ ਜਦੋਂ ਅਸੀਂ ਗੁਰੂ ਮੰਨ ਲਿਆ ਤਾਂ ਗੁਰੂ ਦੀ ਜੋ ਮੱਤ ਹੈ ਜਿਸ ਨੂੰ ਗੁਰਮਤਿ ਕਹਿੰਦੇ ਨੇ, ਉਹ ਸਾਨੂੰ ਹਿਰਦੇ ਵਿਚ ਧਾਰਨੀ ਪੈਣੀ ਹੈ, ਨਹੀਂ ਤਾਂ ਸਾਡੇ ਛੁਟਕਾਰਾ ਕਿਸੇ ਤਰੀਕੇ ਨਾਲ ਨਹੀਂ ਹੋ ਸਕਦਾ ਕਿਉਂਕਿ ਮੱਤਾਂ ਬੇਅੰਤ ਨੇ। ਕਿਤਾਬਾਂ ਲਿਖਣ ਵਾਲਿਆਂ ਦੀਆਂ ਬੜੀਆਂ ਮੱਤਾਂ ਨੇ ਕਦੇ ਕੋਈ ਕਿਤਾਬ, ਕਦੇ ਕੋਈ ਕਿਤਾਬ। ਸਿਵਾਏ ਸਤਿਪੁਰਸ਼ਾਂ ਦੇ ਜਿੰਨੇ ਵੀ ਬੰਦੇ ਕਿਤਾਬਾਂ ਲਿਖਣ ਵਾਲੇ ਨੇ ਉਹ ਹਨ੍ਹੇਰੇ ਵਿਚ ਹੋਣ ਕਰਕੇ ਟੋਹ ਕੇ ਲਿਖਦੇ ਨੇ, ਦੇਖ ਕੇ ਨਹੀਂ ਲਿਖਦੇ। ਅੰਨ੍ਹਾ ਦੇਖ ਕੇ ਨਹੀਂ ਟੋਹ ਕੇ ਲਿਖਦਾ ਹੈ। ਉਸ ਦੀ ਵਿਚਾਰ ਸਹੀ ਨਹੀਂ ਹੋਇਆ ਕਰਦੀ। ਜੇ ਹਾਥੀ

ਦੇ ਬਾਰੇ ਅੰਨ੍ਹਾ ਦੱਸੇਗਾ ਤਾਂ ਉਹ ਕੋਈ ਸਹੀ ਅੰਦਾਜ਼ਾ judement ਨਹੀਂ ਲਾ ਸਕਦਾ। ਉਹ ਕਹੇਗਾ ਸ਼ਾਇਦ ਥੰਮ ਜਿਹਾ ਹੈ, ਚਾਰ ਥੰਮ ਹੁੰਦੇ ਨੇ, ਥੱਲੇ ਉਪਰ ਹੱਥ ਨਹੀਂ ਜਾਂਦਾ, ਸੁੰਡ ਨੂੰ ਫੜ ਨਹੀਂ ਸਕਦਾ ਕਿਉਂਕਿ ਪੂਰਾ ਗਿਆਨ ਨਹੀਂ ਹੈ, ਪੂਰਾ ਗਿਆਨ ਨਾ ਹੋਣ ਕਰਕੇ ਜਿੰਨੀ ਕੁ ਟੋਹ ਲੱਗੀ, ਜਿੰਨੀ ਕੁ ਬੁੱਧੀ ਹੈ, ਬੁੱਧੀ ਅੰਨ੍ਹੀ ਹੈ, ਇਸ ਨਾਲ ਉਹ ਕਿਤਾਬਾਂ ਲਿਖਦੇ ਹਨ ਉਹ ਕਿਤਾਬਾਂ ਬੰਦਿਆਂ ਨੂੰ ਭੁਲੇਖਿਆਂ ਵਿਚ ਪਾਉਂਦੀਆਂ ਨੇ - ਚਾਹੇ ਇਤਿਹਾਸ ਹੋਵੇ, ਸਾਹੇ ਕਿਸੇ ਨੇ ਕੋਈ ਹੋਰ ਪੁਸਤਕ ਲਿਖੀ ਹੋਵੇ। ਜਿਸ ਨੇ ਸਤਿ ਪੁਰਖ ਨੂੰ ਨਹੀਂ ਜਾਣਿਆ ਉਸ ਦੇ ਨੇਤਰ ਅੰਨ੍ਹੇ ਨੇ, ਅੰਨਾ ਹੈ ਉਹ, ਉਸ ਦਾ ਲਿਖਿਆ ਹੋਇਆ ਵੀ ਸਾਰਾ ਅੰਨ੍ਹਾ ਹੈ, ਉਸ ਦਾ ਗਾਇਆ ਹੋਇਆ ਵੀ ਅੰਨ੍ਹਾ ਹੈ, ਉਸ ਦੇ ਭਾਸ਼ਣ ਦਿਤੇ ਹੋਏ ਵੀ ਅੰਨ੍ਹੇ ਨੇ ਉਸ ਦੀਆਂ ਗੱਲਾਂ ਕੀਤੀਆਂ ਹੋਈਆਂ ਵੀ ਅੰਨ੍ਹੀਆਂ ਨੇ। ਸੋ ਅਸੀਂ ਤਾਂ ਹਨ੍ਹੇਰੇ ਵਿਚ ਫਸ ਗਏ ਤੇ ਗੁਰੂ ਦੀ ਚਾਲ ਦਾ ਸਾਨੂੰ ਪਤਾ ਨਹੀਂ ਲਗਦਾ ਕਿ ਕਿਵੇਂ ਅਸੀਂ ਚੱਲੀਏ ਉਸ ਚਾਲ ਦੇ ਉਤੇ, ਹੇ ਵਾਹਿਗੁਰੂ! ਤੂੰ ਹੀ ਕ੍ਰਿਪਾ ਕਰ, ਸਾਨੂੰ ਆਪਣੇ ਪੱਲੇ ਲਾ ਲੈ, ਚਰਨਾਂ ਨਾਲ ਲਾ ਲੈ, ਸਾਨੂੰ ਨੇਤਰ ਬਖਸ਼ ਦੇਹ ਜਿਨ੍ਹਾਂ ਨਾਲ ਅਸੀਂ ਦੇਖ ਲਈਏ ਕਿ ਗੁਰੂ ਕਿਵੇਂ ਚਲਦਾ ਹੈ। ਸੋ ਗੁਰੂ ਦੀ ਜੋ ਚਾਲ ਹੈ ਉਹ ਸਾਡੀ ਸਮਝ ਵਿਚ ਨਹੀਂ ਆਉਂਦੀ, ਨਾ ਸਾਡੇ ਵਿਸ਼ਵਾਸ਼ ਵਿਚ ਆਉਂਦੀ ਹੈ।

ਗੁਰੂ ਇਹ ਕਹਿੰਦਾ ਹੈ ਕਿ ਪਿਆਰਿਓ! ਇਸ ਸੰਸਾਰ ਵਿਚ ਤੁਹਾਨੂੰ ਜੋ ਕੁਝ ਵੀ ਨਜ਼ਰ ਆਉਂਦਾ ਹੈ, ਜਿੰਨਾ ਵੀ ਤੁਸੀਂ ਦੇਖਦੇ ਹੋ, ਜੋ ਤੁਹਾਡਾ ਆਲਾ ਦੁਆਲਾ ਹੈ, ਉਹ ਸਮੁੱਚਾ ਜਦੋਂ ਤੁਸੀਂ ਦੇਖਦੇ ਹੋ ਤਾਂ ਸਾਰਾ ਹੀ ਪ੍ਰਮੇਸ਼ਰ ਹੈ ਇਥੇ, ਹੋਰ ਕੋਈ ਹੈ ਨਹੀਂ -

***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1***

ਲੇਕਿਨ ਬਾਵਜੂਦ ਇਸ ਦੇ ਉਹ ਇਹ ਗੱਲ ਕਹਿੰਦੇ ਨੇ -

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***(ਜਾਪੁ ਸਾਹਿਬ)***

ਇਕ ਮੂਰਤ ਨੇ ਅਨੇਕ ਦਰਸ਼ਨਾਂ ਵਿਚ ਪ੍ਰਗਟ ਹੋ ਕੇ ਬੇਅੰਤ ਰੂਪ ਪ੍ਰਗਟ ਕਰ ਲਏ ਜਿਨ੍ਹਾਂ ਵਿਚ ਚੰਗੇ ਵੀ ਨੇ, ਮੰਦੇ ਵੀ ਨੇ, ਦੁਅੰਧ ਪਾ ਦਿਤੀ, ਬੁੱਧੀ ਦੇ ਅੰਦਰ, ਵਿਚਾਰ ਪਾ ਦਿਤੀ ਕਿ ਇਹ ਚੰਗੇ ਨੇ, ਇਹ ਮੰਦੇ ਨੇ। ਜਦੋਂ ਬੁੱਧੀ ਤੋਂ ਉਪਰ ਹੋ ਜਾਂਦਾ ਹੈ ਤਾਂ ਮਹਾਰਾਜ ਜੀ ਕਹਿੰਦੇ ਫੇਰ ਇਹ ਦਵੰਦ ਖਤਮ ਹੋ ਜਾਇਆ ਕਰਦੀ ਹੈ, ਨਾ ਕੋਈ ਚਿੰਤਾ ਨਾ ਕੁਝ ਹੋਰ।

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ***
***ਜਿਨਿ ਸਗਲੋ ਬ੍ਰਹਮੁ ਪਛਾਤਾ॥ ਪੰਨਾ - 610***

ਜਿਸਨੂੰ ਪਛਾਣ ਆ ਗਈ ਉਸ ਦੇ ਵਾਸਤੇ ਕੋਈ ਵੀ ਨਹੀਂ ਮੰਦਾ, ਜੇ ਕੋਈ ਕਹਿੰਦਾ ਹੈ ਤਾਂ ਇਹ ਕਹਿੰਦਾ ਹੈ-

***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ - 728***

***ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥***
***ਪੰਨਾ - 991***

ਕਹਿੰਦੇ ਮੈਂ ਹੀ ਮੰਦਾ ਹਾਂ ਬਾਕੀ ਸਾਰਾ ਸੰਸਾਰ ਭਲਿਆਂ ਦਾ ਹੈ ਕਿਉਂਕਿ ਉਸ ਦੀ ਦ੍ਰਿਸ਼ਟੀ ਦੇ ਵਿਚ ਫਰਕ ਪੈ ਗਿਆ। ਬੁੱਧੀਵਾਨ ਕਹੇਗਾ ਕਿ ਇਸ ਦੀ ਨਿਰਣਾ ਸ਼ਕਤੀ ਗਲਤ ਹੋ ਗਈ, ਮੰਨਣ ਵਾਲੀ ਨਹੀਂ ਹੈ, ਬੁਰੇ ਬੁਰੇ ਹੀ ਹੁੰਦੇ ਹਨ ਲੇਕਿਨ ਦੂਜੇ ਦੀ ਦ੍ਰਿਸ਼ਟੀ ਇਹ ਹੁੰਦੀ ਹੈ ਕਿ ਇਹ ਤਾਂ ਇਕ ਖੇਲ੍ਹ ਰਚਿਆ ਜਾ ਰਿਹਾ ਹੈ। ਕਰਮਾਂ ਦੇ ਹਿਸਾਬ ਨਾਲ ਜੀਵ ਆਪਣੇ ਖੇਲ੍ਹ ਖੇਲ੍ਹਦੇ ਨੇ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***
***ਪੰਨਾ - 433***

ਇਹ ਤਾਂ ਜੋ ਕੁਝ ਹੋ ਰਿਹਾ ਹੈ ਹੁਕਮ ਦੇ ਅੰਦਰ ਹੀ ਹੋ ਰਿਹਾ ਹੈ -

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥***
***ਪੰਨਾ - 1***

ਸੋ ਜੋ ਗੁਰੂ ਦੀ ਦ੍ਰਿਸ਼ਟੀ ਹੈ, ਜੋ ਗੁਰੂ ਦੀ ਮਤਿ ਹੈ ਜੋ ਗੁਰੂ ਦੀ ਚਾਲ ਹੈ ਉਸ ਅਨੁਸਾਰ ਅਸੀਂ ਨਹੀਂ ਚਲ ਸਕਦੇ। ਸਾਡੇ ਵਾਸਤੇ ਦੁਸ਼ਮਣ ਨੇ, ਬਿਗਾਨੇ ਨੇ, ਅਸੀਂ ਵੈਰੀ ਨੂੰ ਹਿਰਦੇ ਵਿਚ ਧਾਰਨ ਕਰਕੇ ਰਖਦੇ ਹਾਂ ਵਾਹਿਗੁਰੂ ਦੀ ਥਾਂ ਦਿੰਦੇ ਹਾਂ ਉਸਨੂੰ। ਜੋ ਸਾਡਾ ਨੁਕਸਾਨ ਕਰਦਾ ਹੈ ਉਸ ਦਾ ਸਾਡੇ ਹਿਰਦੇ ਵਿਚ ਖਾਸ ਥਾਂ ਹੈ, ਉਹ ਬੈਠਾ ਹੈ ਤੇ ਅੰਦਰ ਸਾਡੇ ਨੁਕਸਾਨ ਕਰ ਰਿਹਾ ਹੈ। ਇਹ ਥਾਂ ਨਾ ਅਸੀਂ ਗੁਰੂ ਨੂੰ ਦਿੰਦੇ ਹਾਂ ਤੇ ਨਾ ਵਾਹਿਗੁਰੂ ਨੂੰ ਦਿੰਦੇ ਹਾਂ, ਗੁਰੂ ਤੇ ਪ੍ਰਮੇਸ਼ਰ ਇਕ ਨੇ। ਗੁਰੂ ਸਾਡੇ ਹਿਰਦੇ ਵਿਚ ਵਸੇ। ਸਾਨੂੰ ਕੁਝ ਵੀ ਨਹੀਂ ਆਉਂਦਾ ਕਿਉਂਕਿ ਪਹਿਲਾਂ ਤਾਂ ਵਸਦਾ ਹੀ ਨਹੀਂ ਹੈ, ਜੇ ਵਸੇ ਤਾਂ ਸਾਰੀਆਂ ਖੁਸ਼ੀਆਂ, ਸਾਰੇ ਅਨੰਦ ਉਸੇ ਵੇਲੇ ਪ੍ਰਾਪਤ ਹੋ ਜਾਂਦੇ ਹਨ। ਉਸੇ ਵੇਲੇ ਝਰਨਾਹਟ ਹੋਣੀ ਸ਼ੁਰੂ ਹੋ ਜਾਏਗੀ ਕਿਉਂਕਿ ਸਾਡੇ ਅੰਦਰ ਗੁਰੂ ਵਸ ਗਿਆ। ਸਾਡੇ ਅੰਦਰ ਵੈਰੀ ਵਸਦਾ ਹੈ, ਜਦੋਂ ਵੀ ਯਾਦ ਆਏਗਾ ਅੰਦਰੋਂ ਨਫਰਤ ਦੇ ਵਰੋਲੇ ਉਠਣਗੇ, ਬੁਰੇ ਖਿਆਲ ਆਉਣਗੇ ਕਿਉਂਕਿ ਵਸਦਾ ਹੈ ਉਹ ਚੰਗੀ ਤਰ੍ਹਾਂ ਨਾਲ, ਉਸ ਨੇ ਥਾਂ ਲਿਆ ਹੋਇਆ ਹੈ ਸਾਡੇ ਅੰਦਰ, ਅਸੀਂ ਓਸ ਨੂੰ ਕੱਢ ਨਹੀਂ ਸਕਦੇ ਬਾਹਰ ਤੇ ਮਜ਼ਬੂਰ ਹੋਏ ਪਏ ਹਾਂ। ਮਹਾਰਾਜ ਕਹਿੰਦੇ ਕਿਉਂਕਿ ਗਲਤ ਗੱਲਾਂ ਵਿਚ ਪਿਆ ਹੋਇਆ ਹੈ -

***ਜਬ ਧਾਰੈ ਕੋਊ ਬੈਰੀ ਮੀਤੁ॥***
***ਤਬ ਲਗੁ ਨਿਹਚਲੁ ਨਾਹੀ ਚੀਤੁ॥ ਪੰਨਾ - 278***

ਜਦੋਂ ਤਕ ਤੇਰਾ ਚਿੱਤ ਨਿਹਚਲ ਨਹੀਂ ਹੁੰਦਾ ਓਨੀਂ ਦੇਰ ਤਕ ਤੂੰ ਦਵੰਦ ਦੇ ਵਿਚ ਹੈਂ।

***ਜਬ ਲਗੁ ਮੋਹ ਮਗਨ ਸੰਗਿ ਮਾਇ॥ ਪੰਨਾ - 278***

ਜਿੰਨੀ ਦੇਰ ਤਕ ਤੂੰ ਮੋਹ ਤੇ ਮਾਇਆ ਦੇ ਵਿਚ ਮਗਨ ਹੈਂ, ਪ੍ਰਮੇਸ਼ਰ ਵਲ ਤੇਰੀ ਬਿਰਤੀ ਗਈ –

***ਤਬ ਲਗੁ ਧਰਮੁ ਰਾਇ ਦੇਇ ਸਜਾਇ॥ ਪੰਨਾ – 278***

ਕਹਿੰਦੇ ਪਿਆਰਿਆ! ਤੈਨੂੰ ਨਹੀਂ ਥਾਂ ਮਿਲਣੀ ਦਰਗਾਹ ਦੇ ਵਿਚ। ਪਿਛੋਂ ਅਰਦਾਸਾਂ ਕਰਾਏਂਗਾ ਕਿ ਸੱਚੇ ਪਾਤਸ਼ਾਹ! ਸੱਚਖੰਡ 'ਚ ਥਾਂ ਦੇ ਦਿਓ। ਨਾ ਅਰਦਾਸ ਕਰਨ ਵਾਲੇ ਨੂੰ ਪਤਾ ਹੈ ਕਿ ਸਚਖੰਡ ਕਿਥੇ ਹੈ ਤੇ ਨਾ ਇਸ ਦੇ ਭਾਵ ਦਾ ਪਤਾ ਕਿ ਮੈਂ ਕਹਿ ਕੀ ਰਿਹਾ ਹਾਂ, ਗੁਰੂ ਮੰਨ ਲਏਗਾ ਜਾਂ ਨਹੀਂ। ਗੁਰੂ ਵੀ ਓਹੀ ਗੱਲ ਮੰਨੇਗਾ ਪਹਿਲਾਂ ਹੱਕਦਾਰ ਬਣ। ਫੇਰ ਗੁਰੂ ਤੇਰੀ ਬਾਤ ਮੰਨੇਗਾ। ਐਵੇਂ ਨਹੀਂ ਹੈ ਕਿ ਗੱਲਾਂ ਕਰੀ ਜਾਈਏ। ਜਿਹੜੀ ਬਾਤ ਕਰਦਾ ਹੈ ਉਹ ਵੀ ਹਿਰਦੇ ਵਿਚੋਂ ਨਹੀਂ ਕਰਦਾ, ਅੱਖਰ ਰਟੇ ਹੋਏ ਨੇ ਉਨ੍ਹਾਂ ਦੇ ਨਾਲ ਤੂੰ ਬਾਤ ਕਰ ਰਿਹਾ ਹੈਂ। ਸੋ ਏਸ ਤਰ੍ਹਾਂ ਦੇ ਨਾਲ ਸਾਨੂੰ ਪਤਾ ਨਾ ਹੋਣ ਕਰਕੇ ਅਸੀਂ ਸੰਸਾਰ ਦੇ ਵਿਚੋਂ ਅੰਨ੍ਹੇ ਦੇ ਅੰਨ੍ਹੇ ਤੁਰੇ ਜਾਂਦੇ ਹਾਂ, ਗੁਰੂ ਦੀ ਚਾਲ ਤੇ ਅਸੀਂ ਚੱਲ ਨਹੀਂ ਸਕਦੇ। ਗੁਰੂ ਸਾਨੂੰ ਇਸ ਰਸਤੇ ਤੇ ਚੱਲਣ ਵਾਸਤੇ ਨੁਕਤਾ ਦਸਦਾ ਹੈ ਕਿ –

***ਗੁਰ ਸਤਿਗੁਰ ਕਾ ਜੋ ਸਿਖੁ ਅਖਾਏ***
***ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਪੰਨਾ – 305***

ਹਰੀ ਦੇ ਨਾ ਦਾ ਧਿਆਨ ਕਰੇ।

***ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ....॥***
***ਪੰਨਾ – 305***

ਇਥੋਂ ਤੱਕ ਦੀ ਗੱਲ ਅਸੀਂ ਸਮਝ ਜਾਂਦੇ ਹਾਂ ਕਿ ਉਠ ਕੇ ਇਨਸਾਨ ਕਰੇ –

................. ***ਅੰਮ੍ਰਿਤ ਸਰਿ ਨਾਵੈ॥ ਪੰਨਾ – 305***

ਦੀ ਬਾਤ ਨੂੰ ਸਮਝ ਨਹੀਂ ਆਉਂਦੀ ਕਿਉਂਕਿ ਅਸੀਂ ਬਾਹਰਲੀਆਂ ਚੀਜ਼ਾਂ ਦਾ ਨਾ ਵੀ ਅੰਮ੍ਰਿਤਸਰ ਰੱਖਿਆ ਹੋਇਆ ਹੈ। ਮਹਾਰਾਜ ਜੀ ਕਹਿੰਦੇ ਜੋ ਅੰਮ੍ਰਿਤ ਦਾ ਸਰੋਵਰ ਹੈ, ਉਹ ਲਬਾ-ਲਬ ਤੇਰੇ ਅੰਦਰ ਭਰਿਆ ਪਿਆ ਹੈ –

***ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ***
***ਮਨਮੁਖਾ ਸਾਦੁ ਨ ਪਾਇਆ॥ ਪੰਨਾ – 644***

ਨਹੀਂ ਪਤਾ ਲਗਦਾ ਮਨ ਦੇ ਪਿਛੇ ਲੱਗਣ ਵਾਲੇ ਨੂੰ ਕਿ ਮੇਰੇ ਅੰਦਰ ਇਕ ਅੰਮ੍ਰਿਤ ਦਾ ਸਰੋਵਰ ਹੈ ਉਸ ਨੂੰ ਆਤਮ ਤੀਰਥ ਕਹਿੰਦੇ ਨੇ ਜਿਸ ਥਾਂ ਤੇ ਜਾ ਕੇ ਸੱਚ ਦੀ ਪਹਿਚਾਣ ਹੋ ਜਾਂਦੀ ਹੈ –

***ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥***
***ਸਤਿਗੁਰੂ ਨੋ ਪੁਛਿ ਕੈ*** .............॥ ***ਪੰਨਾ – 468***

ਆਪਣੇ ਆਪ ਨਹੀਂ, ਸਤਿਗੁਰੂ ਤੋਂ ਪੁੱਛ, ਜੁਗਤ ਪੁਛ –

................ ***ਬਹਿ ਰਹੈ*** .............॥
***ਪੰਨਾ – 468***

ਫੇਰ ਉਥੋਂ ਹਿੱਲੀਂ ਨਾ, ਉਥੇ ਹੀ ਤੂੰ ਆਪਣਾ ਘਰ ਬਣਾ ਲੈ –

................ ***ਕਰੇ ਨਿਵਾਸੁ॥ ਪੰਨਾ – 468***

ਫੇਰ ਤੈਨੂੰ ਸੱਚ ਦੀ ਪਛਾਣ ਹੋ ਜਾਏਗੀ। ਸੋ ਅੰਮ੍ਰਿਤ ਦਾ ਜੋ ਸਰੋਵਰ ਤੇਰੇ ਅੰਦਰ ਭਰਿਆ ਪਿਆ ਹੈ ਉਸ ਦੇ ਵਿਚ ਤੂੰ ਇਸ਼ਨਾਨ ਕਰ। ਫੇਰ ਸਾਡਾ ਖਿਆਲ ਹੋ ਜਾਂਦਾ ਹੈ ਕਿ ਪਾਣੀ ਵਾਲਾ ਚਾਰ ਕੋਨਿਆਂ ਵਾਲਾ ਕੋਈ ਜ਼ਰੂਰ ਸਾਡੇ ਅੰਦਰ ਥਾਂ ਹੈ ਜਿਥੇ ਅਸੀਂ ਨਹਾਉਣਾ ਹੈ। ਮਹਾਰਾਜ ਜੀ ਕਹਿੰਦੇ, ਭੁਲੇਖਾ ਨਾ ਖਾਹ –

***ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ***
***ਅੰਮ੍ਰਿਤੁ ਗੁਰਮਤਿ ਪਾਏ ਰਾਮ॥ ਪੰਨਾ – 538***

ਇਹ ਅੰਮ੍ਰਿਤ ਪ੍ਰਮੇਸ਼ਰ ਦਾ ਨਾਮ ਹੈ। ਇਹ ਤੈਨੂੰ ਗੁਰੂ ਦੀ ਮਤਿ ਧਾਰਨ ਕਰਨ ਤੋਂ ਬਾਅਦ ਮਿਲੇਗਾ। ਜਦੋਂ ਤਕ ਤੂੰ ਆਪਣੀ ਮਤਿ ਰਖਦਾ ਹੈਂ, ਤੇਰੇ ਅੰਦਰ ਆਪਣੇ ਖਿਆਲ ਉਠਦੇ ਨੇ, ਤੂੰ ਅਜੇ ਹੁਕਮ ਵਿਚ ਇਕ ਸੁਰ ਨਹੀਂ ਹੁੰਦਾ, ਜਦੋਂ ਤਕ ਤੇਰੇ ਅੰਦਰ ਹਾਲਾਤ ਦਾ ਅਸਰ ਪੈਂਦਾ ਹੈ ਤੇ ਚੰਗਾ ਤੇ ਮਾੜਾ ਤੇਰੇ ਅੰਦਰ ਅਸਰ ਆਉਂਦਾ ਹੈ ਉਨੀਂ ਦੇਰ ਤਕ ਤੂੰ ਗੁਰੂ ਦੀ ਮਤਿ ਨਹੀਂ ਧਾਰੀ। ਜਦੋਂ ਤੂੰ ਗੁਰੂ ਦੀ ਮਤਿ ਧਾਰਨ ਕਰ ਲਏਂਗਾ ਫੇਰ ਤੈਨੂੰ ਪ੍ਰਮੇਸ਼ਰ ਦਾ ਹੁਕਮ ਪਿਆਰਾ ਲੱਗਣ ਲਗ ਜਾਣਾ ਹੈ। ਜੋ ਕੁਝ ਵੀ ਵਰਤਦਾ ਹੈ ਚਾਹੇ ਚੰਗਾ ਵਰਤਦਾ ਹੈ, ਚਾਹੇ ਬੁਰਾ, ਸਭ ਹੁਕਮ ਵਿਚ ਹੈ –

***ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥***
***ਪੰਨਾ – 757***

ਦੁੱਖ ਦੇ ਵਿਚ ਬਾਗੀ ਨਹੀਂ ਹੁੰਦਾ, ਸੁੱਖ ਦੇ ਵਿਚ ਆਫਰਦਾ ਨਹੀਂ, ਸੋ ਮਹਾਰਾਜ ਜੀ ਕਹਿੰਦੇ ਜਦੋਂ ਤੈਨੂੰ ਹੁਕਮ ਪਿਆਰਾ ਲੱਗਣ ਲਗ ਜਾਏਗਾ–

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥ ਪੰਨਾ – 275***

ਉਸ ਵੇਲੇ ਤੈਨੂੰ ਜੀਵਨ ਦਾ ਆਨੰਦ ਆ ਜਾਏਗਾ।

***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥ ਪੰਨਾ – 275***

ਖੁਸ਼ੀ ਤੇ ਗਮੀ ਤੇਰੀ ਬਰਾਬਰ ਹੋ ਜਾਏਗੀ। ਸਦਾ ਹੀ ਅਨੰਦ ਵਿਚ ਰਹੇਂਗਾ, ਕਦੇ ਤੈਨੂੰ ਢਹਿੰਦੀ ਕਲਾ ਨਹੀਂ ਆਏਗੀ –

***ਤੈਸਾ ਸੁਵਰਨੁ ਤੈਸੀ ਉਸੁ ਮਾਟੀ॥ ਪੰਨਾ – 275***

ਸੋਨੇ ਨੇ ਤੈਨੂੰ ਮੋਹਣਾ ਨਹੀਂ ਹੈ, ਖਿੱਚਣਾ ਨਹੀਂ ਹੈ, ਮਿੱਟੀ ਤੋਂ ਤੈਨੂੰ ਨਫਰਤ ਨਹੀਂ ਹੋਏਗੀ, ਇਕੋ ਜਿਹਾ ਜਾਣੇਗਾ ਤੂੰ ਦੋਹਾਂ ਨੂੰ –

***ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥***
***ਤੈਸਾ ਮਾਨੁ ਤੈਸਾ ਅਭਿਮਾਨੁ॥***
***ਤੈਸਾ ਰੰਕੁ ਤੈਸਾ ਰਾਜਾਨੁ॥***
***ਜੋ ਵਰਤਾਏ ਸਾਈ ਜੁਗਤਿ॥***
***ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥***
***ਪੰਨਾ – 275***

ਸੋ ਇਹ ਗੁਰੂ ਦੀ ਚਾਲੀ ਹੈ। ਗੁਰੂ ਜੋ ਰਸਤਾ ਸਾਨੂੰ ਦਸਦਾ ਹੈ ਕਿ ਅੰਮ੍ਰਿਤ ਜੋ ਹੈ ਉਹ ਤੇਰੇ ਅੰਦਰ ਹੀ ਪਿਆ ਹੈ।

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ॥ ਪੰਨਾ - 538*

ਇਸ ਅੰਮ੍ਰਿਤ ਦੇ ਵਿਚ ਅਸੀਂ ਇਸ਼ਨਾਨ ਕਰਨਾ ਹੈ। ਇਸ਼ਨਾਨ ਨੇ ਕਰਨਾ ਕੀ ਹੈ? ਕਹਿੰਦੇ ਜਿਹੜੀ ਤੇਰੇ ਅੰਦਰ ਜ਼ਹਿਰ ਇਕੱਠੀ ਹੋ ਗਈ ਇਹ ਬਿਨਸ ਜਾਣੀ ਹੈ -

*ਬਿਨਸਿ ਜਾਇ ਹਉਮੈ ਬਿਖੁ ਫੈਲੁ॥ ਪੰਨਾ - 289*

ਜਿਹੜੀ ਵਿਹੁ ਫੈਲ ਗਈ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਦੀ ਚੋਟੀ ਤੱਕ ਤੇ ਤੇਰੇ ਸੂਖਸ਼ਮ ਸਰੀਰ ਦੇ ਕਣ ਕਣ ਵਿਚ ਤੇ ਕਾਰਨ ਸਰੀਰ ਦੇ ਸਾਰੇ ਵਜੂਦ ਵਿਚ ਰਚੀ ਹੋਈ ਹੈ। ਤਿੰਨਾਂ ਹੀ ਸਰੀਰਾਂ ਵਿਚ। ਇਸ ਸਾਰੀ ਦੀ ਸਾਰੀ ਜ਼ਹਿਰ ਨੂੰ ਇਸ ਅੰਮ੍ਰਿਤ ਨੇ ਲਾਹ ਦੇਣਾ ਹੈ ਇਸ ਦੇ ਵਿਚ ਇਹ ਸ਼ਕਤੀ ਹੈ -

*ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ*
*ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥ ਪੰਨਾ - 538*

ਇਸ ਅੰਮ੍ਰਿਤ ਦੀ ਜੇਕਰ ਤੈਨੂੰ ਪ੍ਰਾਪਤੀ ਹੋ ਗਈ ਤਾਂ ਇਹ ਵਿਹੁ ਲਹਿ ਜਾਏਗੀ। ਸੋ ਤੂੰ ਇਸ ਦੇ ਵਿਚ ਰੋਜ਼ ਇਸ਼ਨਾਨ ਕਰ -

*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥ ਪੰਨਾ - 305*

ਸਰੋਵਰ ਤੇਰੇ ਅੰਦਰ ਨਕੋ-ਨੱਕ ਭਰਿਆ ਪਿਆ ਹੈ, ਉਹ-

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਪੰਨਾ - 293*

ਨੌਂ ਨਿੱਧੀਆਂ ਵਾਲਾ ਸਾਰੀਆਂ ਸ਼ਕਤੀਆਂ ਦਾ ਮਾਲਕ ਉਹ ਪ੍ਰਮੇਸ਼ਰ ਦਾ ਨਾਮ ਹੈ। ਉਸ ਦਾ ਬਿਸਰਾਮ ਸਰੀਰ ਵਿਚ ਹੈ -

*ਦੇਹੀ ਮਹਿ ਇਸ ਕਾ ਬਿਸ੍ਰਾਮੁ॥ ਪੰਨਾ - 293*

ਇਹ ਦੇਹੀ ਵਿਚ ਰਹਿੰਦਾ ਹੈ। ਹੁਣ ਨਿਸ਼ਾਨੀ ਦੱਸ ਦਿੰਦੇ ਹਾਂ। ਜਦੋਂ ਤੂੰ ਚਿੱਤ ਬਿਰਤੀ ਨੂੰ ਇਕਾਗਰ ਕਰੇਂਗਾ, ਇਕਾਗਰ ਕਰਕੇ ਚੌਥੀ ਬਿਰਤੀ ਦੇ ਵਿਚ ਜਿਸ ਨੂੰ ਇਕਾਗਰਤਾ ਕਹਿੰਦੇ ਨੇ। ਇਸ ਤੋਂ ਬਾਅਦ ਤੂੰ ਲੀਨਤਾ ਵਿਚ ਚਲਿਆ ਜਾਏਂਗਾ, ਲੀਨ ਹੋ ਜਾਏਂਗਾ ਜਿਸਨੂੰ ਨਿਰੁੱਧ ਕਹਿੰਦੇ ਨੇ। ਨਿਰੁੱਧ ਤੋਂ ਬਾਅਦ ਤੈਨੂੰ ਲਿਸ਼ਕਾਰੇ ਵੱਜਣਗੇ, ਰੌਸ਼ਨੀ ਤੇਰੇ ਅੰਦਰ ਪ੍ਰਗਟ ਹੋਏਗੀ, ਉਸ ਵੇਲੇ ਤੂੰ ਉਸ ਦੇ ਵਿਚ ਲੀਨ ਹੋ ਜਾਏਂਗਾ ਜਿਸ ਨੂੰ ਆਤਮ ਵਿਸ਼ੈਣੀ ਬੁੱਧੀ ਕਹਿੰਦੇ ਨੇ, ਉਨਮਨ ਦਾ ਮੰਡਲ ਕਹਿੰਦੇ ਨੇ -

*ਅਬ ਮਨੁ ਉਲਟਿ ਸਨਾਤਨੁ ਹੂਆ॥ ਪੰਨਾ - 327*

ਜੋ ਉਹ sphere (ਮੰਡਲ) ਹੈ ਉਸ ਦੇ ਵਿਚ ਤੇਰਾ ਦਾਖਲਾ ਹੋ ਜਾਏਗਾ ਫੇਰ ਤੇਰੀ ਅੱਖ ਖੁਲ੍ਹ ਜਾਏਗੀ, ਉਥੇ ਅਨੰਦ ਕਿੰਨਾ ਹੈ?

*ਸੁੰਨ ਸਮਾਧਿ ਅਨਹਤ ਤਹ ਨਾਦ॥ ਪੰਨਾ - 293*

ਉਸ ਥਾਂ ਦੇ ਉਤੇ ਕੋਈ ਫੁਰਨਾ ਨਹੀਂ ਹੈ। ਮਹਾਨ ਰਸ ਹੈ ਉਸ ਸਥਾਨ ਦੇ ਉਤੇ ਜਿਸ ਰਸ ਨੂੰ ਕੋਈ ਦੱਸ ਹੀ ਨਹੀਂ ਸਕਦਾ ਕਿ ਕਿੰਨਾ ਆਨੰਦ ਹੈ ਤੇ ਅਨਹਦ ਨਾਦ ਹੈ ਓਸ ਥਾਂ ਦੇ ਉਤੇ, ਬ੍ਰਹਿਮੰਡੀ ਸੰਗੀਤ ਹੈ, ਆਤਮਕ ਸੰਗੀਤ ਹਰ ਵਕਤ ਚਲਦਾ ਹੈ। ਉਸ ਦੀਆਂ ਤਰਬਾਂ ਆਪਣੇ ਆਪ ਹਿੱਲ ਕੇ ਝਰਨ੍ਹਾਟਾਂ ਪੈਦਾ ਕਰਦੀਆਂ ਹਨ ਤੇਰੀ ਦੇਹੀ ਦੇ ਅੰਦਰ, ਕਣ ਕਣ ਦੇ ਅੰਦਰ ਰਸ ਭਰ ਦਿੰਦੀਆਂ ਹਨ ਤੇ ਉਸ ਰਸ ਦੇ ਬਾਰੇ ਜੇ ਕੋਈ ਤੈਨੂੰ ਪੁੱਛੇ ਤਾਂ ਤੂੰ ਕਹਿ ਨਹੀਂ ਸਕਦਾ -

*ਕਹਨੁ ਨ ਜਾਈ ਅਚਰਜ ਬਿਸਮਾਦ॥*
*ਤਿਨਿ ਦੇਖਿਆ ਜਿਸੁ ਆਪਿ ਦਿਖਾਏ॥*
*ਨਾਨਕ ਤਿਸੁ ਜਨ ਸੋਝੀ ਪਾਏ॥ ਪੰਨਾ - 293*

ਜਿਹੜਾ ਤਰਲੇ ਲੈਂਦਾ ਹੈ, ਬੇਨਤੀਆਂ ਕਰਦਾ ਹੈ, ਜਿਸ ਦੀ ਇਕੋ ਹੀ ਲੋਚਾ ਰਹਿ ਗਈ ਹੈ ਕਿ ਹੇ ਪ੍ਰਭੂ! ਤੂੰ ਕ੍ਰਿਪਾ ਕਰ, ਸੱਚੇ ਦਿਲੋਂ ਜਿਸ ਦੇ ਅੰਦਰੋਂ ਲੋਚਾ ਨਿਕਲਦੀ ਹੈ ਕਿ ਹੇ ਪ੍ਰਭੂ! ਤੂੰ ਮੈਨੂੰ ਉਨ੍ਹਾਂ ਦਾ ਮਿਲਾਪ ਤਾਂ ਕਰਾ ਦੇਹ-

*ਜਿਨ ਹਰਿ ਜਪਿਆ ਸੇ ਹਰਿ ਹੋਏ ...............॥*
*ਪੰਨਾ - 667*

ਜਿਹੜੇ ਰੱਬ ਦਾ ਰੂਪ ਬਣੇ ਹੋਏ ਨੇ ਉਨ੍ਹਾਂ ਦੇ ਚਰਨਾਂ ਦੀ ਧੂੜੀ ਹੀ ਦਵਾ ਦੇ, ਇਕ ਨਿਗ੍ਹਾ ਉਨ੍ਹਾਂ ਦੀ ਸਾਡੇ ਉਤੇ ਪੈ ਜਾਵੇ, ਇਕ ਨਿਗ੍ਹਾ ਪੈਣ ਦੇ ਨਾਲ ਸਾਡਾ ਉਧਾਰ ਹੋ ਜਾਏਗਾ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਸਾਨੂੰ ਕਹਿੰਦੇ ਨੇ ਕਿ ਅਸੀਂ ਤਾਂ ਅੰਨ੍ਹੇ ਹਾਂ, ਅੰਨ੍ਹੇ ਹੋਏ ਹੋਏ ਸਾਨੂੰ ਗਿਆਨ ਨਹੀਂ ਹੈ। ਗੁਰੂ ਕਹਿੰਦਾ ਹੈ ਕਿ ਤੇਰੇ ਆਲੇ ਦੁਆਲੇ ਚਾਰੇ ਪਾਸੇ -

*ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥*
*ਨ ਘਾਟ ਹੈ ਨ ਬਾਢ ਹੈ, ਨ ਘਾਟਿ ਬਾਢਿ ਹੋਤ ਹੈ॥*
*(ਅਕਾਲ ਉਸਤਤਿ)*

ਉਹ ਤੇਰੇ ਆਲੇ-ਦੁਆਲੇ ਫੈਲੀ ਹੋਈ ਜੋਤ, ਉਸ ਦੇ ਵਿਚ ਤੂੰ ਐਵੇਂ ਰਹਿੰਦਾ ਹੈ ਜਿਵੇਂ ਸਮੁੰਦਰ ਵਿਚ ਮੱਛੀ ਰਹਿੰਦੀ ਹੈ, ਤਾਰੀਆਂ ਲਾਉਂਦੀ ਹੈ ਲੇਕਿਨ ਤੈਨੂੰ ਪਤਾ ਨਹੀਂ ਲਗਦਾ। ਮੱਛੀ ਨੂੰ ਵਹਿਮ ਹੋ ਗਿਆ ਸਮੁੰਦਰ ਦੀ ਮਹਿਮਾ ਸੁਣ ਕੇ ਕਿ ਮੈਂ ਸਮੁੰਦਰ ਦੇ ਦਰਸ਼ਨ ਕਰਾਂ, ਬੜੇ ਤਰਲੇ ਲਏ, ਬਹੁਤ ਰੋਂਦੀ ਹੈ। ਕਿਸੇ ਅਨੁਭਵੀ ਮਹਾਂਪੁਰਸ਼ ਨੇ ਦੇਖਿਆ ਕਿ ਇਹ ਮੱਛੀ ਤਰਲੇ ਲੈ ਰਹੀ ਹੈ ਕਿ ਮੈਂ ਸਮੁੰਦਰ ਨੂੰ ਮਿਲਾਂ। ਉਸ ਨੇ ਆਵਾਜ਼ ਦਿਤੀ ਕਿ ਜੇ ਤੂੰ ਕਿਨਾਰੇ ਤੇ ਆ ਜਾਵੇ ਤਾਂ ਮੈਂ ਤੈਨੂੰ ਸਮੁੰਦਰ ਨਾਲ ਮਿਲਾ ਸਕਦਾ ਹਾਂ। ਬੜੇ ਚਾਓ ਦੇ ਨਾਲ ਉਹ ਕਿਨਾਰੇ ਤੇ ਚਲੀ ਗਈ। ਕਿਨਾਰੇ ਤੇ ਜਾਣ ਤੋਂ ਬਾਅਦ ਜਿਸ ਵਕਤ ਮਹਾਂਪੁਰਸ਼ ਨੇ ਉਸਨੂੰ ਪਾਣੀ ਤੋਂ ਬਾਹਰ ਕੱਢਿਆ ਤਾਂ ਉਹ ਤੜਫਣ ਲਗ ਗਈ।

ਕਹਿੰਦੀ, "ਮੇਰੀ ਜਾਨ ਗਈ, ਕ੍ਰਿਪਾ ਕਰ।"

ਉਹ ਕਹਿੰਦਾ, "ਤੇਰੀ ਜਾਨ ਗਈ ਕਿਉਂਕਿ ਤੂੰ ਸਮੁੰਦਰ ਵਿਚੋਂ ਬਾਹਰ ਨਿਕਲ ਆਈ।" ਉਸ ਨੇ ਦੁਬਾਰਾ ਸਮੁੰਦਰ ਵਿਚ ਸੁੱਟ ਦਿਤਾ।

ਕਹਿਣ ਲੱਗਿਆ, "ਆਹ, ਜਿਸ ਦੇ ਵਿਚ ਜਾ ਕੇ ਤੂੰ ਜੀਉਂਦੀ ਹੈਂ ਆਹੀ ਸਮੁੰਦਰ ਹੈ। ਸਮੁੰਦਰ ਕਿਥੋਂ ਤੂੰ ਭਾਲਦੀ ਫਿਰਦੀ ਹੈਂ।

ਸੋ ਇਸੇ ਤਰ੍ਹਾਂ ਦੇ ਨਾਲ ਮਹਾਰਾਜ ਜੀ ਕਹਿੰਦੇ ਤੇਰੇ ਆਲੇ-ਦੁਆਲੇ, ਜਿਸ ਪ੍ਰਮੇਸ਼ਰ ਨੂੰ ਤੂੰ ਮਿਲਣਾ ਹੈਂ ਉਸ ਦੇ ਵਿਚ ਕੇਵਲ ਤੇਰੀ 'ਮੈਂ' ਸ਼ੰਕਾ ਬਣੀ ਹੋਈ ਹੈ। 'ਮੈਂ' ਦੀ ਢੇਰੀ ਢਾਹ ਦੇਹ, ਜਦੋਂ ਢਹਿ ਜਾਏਗੀ ਤਾਂ -

ਹਉ ਮੂਆ ਖੁਦਾ ਹੂਆ।

ਉਸ ਵੇਲੇ ਤੂੰ ਆਪ ਹੀ ਉਸ ਦਾ ਰੂਪ ਬਣ ਜਾਏਂਗਾ, ਕਿਉਂਕਿ ਹੋਰ ਹੈ ਨਹੀਂ।

ਸੋ ਇਹ ਜੋ ਚਾਲ ਹੈ ਗੁਰੂ ਦੀ ਅਸੀਂ ਇਹ ਇਸ ਕਰਕੇ ਨਹੀਂ ਚੱਲ ਸਕਦੇ ਕਿਉਂਕਿ ਸਾਡੇ ਅੰਦਰ ਹਨ੍ਹੇਰਾ ਹੈ, ਅਸੀਂ ਅੰਨ੍ਹੇ ਹੋਏ ਹੋਏ ਹਾਂ, ਅੰਨ੍ਹੇ ਹੋਏ ਹੋਏ ਦੁਨੀਆਂ ਵਿਚ ਪਰਚੇ ਹੋਏ ਹਾਂ। ਆਹ ਅੱਖ ਸਾਨੂੰ ਧੋਖਾ ਦੇ ਰਹੀ ਹੈ, ਇਹ ਹੋਰ ਕੁਝ ਦੇਖਦੀ ਹੈ, ਵੈਰੀ ਦੇਖਦੀ ਹੈ, ਮਿੱਤਰ ਦੇਖਦੀ ਹੈ, ਆਪਣੇ ਦੇਖਦੀ ਹੈ, ਬੇਗਾਨੇ ਦੇਖਦੀ ਹੈ ਇਸ ਦੇ ਵਿਚ ਬੜਾ ਹੀ ਭਾਰਾ ਦੋਸ਼ ਪਿਆ ਹੋਇਆ ਹੈ। ਇਹ ਅੱਖਾਂ ਜਿਸ ਵਕਤ ਸਾਡੀਆਂ ਬਦਲ ਕੇ ਸੱਚ ਦੇ ਵਿਚ ਤਬਦੀਲ ਹੋ ਜਾਣਗੀਆਂ ਜਿਸਨੂੰ ਗੁਰੂ ਮਹਾਰਾਜ ਜੀ ਨੇ ਕਿਹਾ ਹੈ -

***ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥***
***ਪੰਨਾ - 577***

ਜਦੋਂ ਉਹ ਅੱਖ ਖੁਲ੍ਹ ਗਈ ਫੇਰ ਅਸੀਂ ਗੁਰੂ ਦੀ ਚਾਲ ਤੇ ਚੱਲ ਸਕਦੇ ਹਾਂ। ਸੋ ਮਹਾਰਾਜ ਜੀ ਕਹਿੰਦੇ ਉਹ ਅੱਖ ਤੇਰੀ ਤਾਂ ਖੁਲ੍ਹਣੀ ਹੈ ਜੇ ਪ੍ਰਮੇਸ਼ਰ ਦੇ ਪਿਆਰਿਆਂ ਦੀ ਤੈਨੂੰ ਧੂੜ ਪ੍ਰਾਪਤ ਹੋ ਜਾਵੇ। ਉਨ੍ਹਾਂ ਤੇ ਫੇਰ ਤੂੰ 100% ਵਿਸ਼ਵਾਸ਼ ਰੱਖ। ਜੋ ਬਚਨ ਉਹ ਕਹਿੰਦੇ ਨੇ ਉਸ ਨੂੰ ਹਿਰਦੇ ਵਿਚ ਧਾਰਨ ਕਰ, ਫੇਰ ਤੇਰੀ ਅੱਖ ਖੁਲ੍ਹ ਜਾਏਗੀ, ਫੇਰ ਤੇਰਾ ਜਿਹੜਾ ਅੰਧੇਰਾ ਹੈ ਮਨ ਦਾ, ਇਹ ਦੂਰ ਹੋ ਜਾਏਗਾ, ਜਿਸਨੂੰ ਨਾ ਕੋਈ ਰੋਸ਼ਨੀ ਦੂਰ ਸਕਦੀ ਹੈ, ਨਾ ਸੂਰਜ, ਨਾ ਚੰਦਰਮਾ, ਨਾ ਤਾਰੇ ਜਿਸਨੂੰ ਸਿਰਫ ਗੁਰੂ ਦੇ ਬਚਨ ਦੂਰ ਕਰ ਸਕਦੇ ਨੇ।

ਸੋ ਅਸੀਂ ਆਉਂਦੇ ਹਾਂ ਸਤਿਸੰਗ ਦੇ ਅੰਦਰ, ਨਿਸ਼ਾਨਾ ਸਾਡਾ ਸ਼ੇਰ ਵਾਲਾ ਹੋਣਾ ਚਾਹੀਦਾ ਹੈ। ਸ਼ੇਰ ਹਮੇਸ਼ਾ ਸਬੰਧਤ ਚੀਜ਼ਾਂ ਤੋਂ ਪਾਰ ਉਸ ਬੰਦੇ ਵਲ ਦੇਖਦਾ ਹੈ ਜਿਹੜਾ ਓਸ ਨੂੰ ਮਾਰਨ ਦੀ ਤਿਆਰੀ ਕਰ ਰਿਹਾ ਹੈ - ਤੀਰ ਕਮਾਣ ਚਲਾ ਰਿਹਾ ਹੈ, ਬਰਛਾ ਮਾਰ ਰਿਹਾ ਹੈ ਜਾਂ ਦੂਰ ਬੈਠ ਕੇ ਗੋਲੀ ਚਲਾ ਰਿਹਾ ਹੈ। ਕੁੱਤੇ ਦੀ ਦ੍ਰਿਸ਼ਟੀ ਹੁੰਦੀ ਹੈ ਵਸਤੂ ਵਲ, ਸ਼ੇਰ ਦੀ ਦ੍ਰਿਸ਼ਟੀ ਕਰਤਾ ਵਲ ਹੁੰਦੀ ਹੈ। ਇਸੇ ਤਰ੍ਹਾਂ ਸਾਰੀ ਸ੍ਰਿਸ਼ਟੀ ਦੇ ਸਿਰੇ ਤੇ ਵਾਹਿਗੁਰੂ ਹੈ ਕਿਉਂਕਿ ਉਹ ਪਹਿਲਾਂ ਆਪ ਹੀ ਸੀ। ਆਪਣੇ ਆਪ ਤੋਂ ਉਸ ਨੇ ਆਪਣਾ ਨਾਉਂ ਪੈਦਾ ਕੀਤਾ-

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।***
***ਏਕੰਕਾਰਹੁ ਸਬਦ ਧੁਨਿ .....................।***
***ਭਾਈ ਗੁਰਦਾਸ ਜੀ ਦੀ ਵਾਰ 26/2***

ਏਕੰਕਾਰੋਂ ਨਾਮ ਪੈਦਾ ਹੋਇਆ। ਉਹ ਸ਼ਬਦ ਧੁਨ ਜਿਹੜੀ ਹੈ ਉਹ ਸਾਰੇ ਪਰੀਪੂਰਨ ਹੈ।

***ਪ੍ਰਥਮ ਓਅੰਕਾਰ ਤਿਨ ਕਹਾ ਸੋ ਧੁਨ ਪੂਰ ਜਗਤ ਮੋਹ ਰਹਾ।***

ਉਹ ਨਾਮ ਦੀ ਸ਼ਕਤੀ ਇਸ ਧੁਨ ਦੇ ਵਿਚ ਪ੍ਰਗਟ ਹੋਈ, ਉਹ ਨਾਮ ਹੈ ਵਿਆਪਕ ਨਾਮ। ਉਹ ਅੱਖ ਜਦੋਂ ਖੁਲ੍ਹ ਜਾਂਦੀ ਹੈ ਤਾਂ ਸਾਰੇ ਨਾਮ ਹੀ ਨਾਮ ਦਿਸਦਾ ਹੈ ਕਿਉਂਕਿ ਸਾਰੇ ਆਕਾਰ ਨਾਮ ਦੇ ਹੀ ਧਾਰਨ ਕੀਤੇ ਹੋਏ ਨੇ।

***ਨਾਮ ਕੇ ਧਾਰੇ ਸਗਲੇ ਜੰਤ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ॥ ਪੰਨਾ - 284***

ਨਾਮ ਅੰਦਰ ਵੀ ਤੇ ਨਾਮ ਬਾਹਰ ਵੀ। ਹਰ ਥਾਂ ਦੇ ਉਤੇ ਉਹ ਪ੍ਰਮੇਸ਼ਰ ਦਾ ਨਾਮ ਹੈ। ਜਦੋਂ ਸਾਡੀ ਬਿਰਤੀ ਉਸ ਵਿਆਪਕ ਨਾਮ ਦੇ ਵਿਚ ਚਲਦੀ ਜਾਂਦੀ ਹੈ, ਉਸ ਵੇਲੇ ਸਾਡੀ ਅੱਖ ਖੁਲ੍ਹ ਜਾਂਦੀ ਹੈ ਤੇ ਉਸ ਦੀ ਸਾਨੂੰ ਪ੍ਰਾਪਤੀ ਹੋ ਜਾਇਆ ਕਰਦੀ ਹੈ ਜੋ ਜ਼ਿੰਦਗੀ ਦਾ ਉਦੇਸ਼ ਹੈ। ਮਹਾਰਾਜ ਜੀ ਕਹਿੰਦੇ ਹਨ੍ਹੇਰੇ ਵਿਚੋਂ ਉਠੋ। ਹਨ੍ਹੇਰੇ ਵਿਚ ਤੁਹਾਡਾ ਜੀਵਨ ਬਤੀਤ ਹੋ ਗਿਆ। ਹਨ੍ਹੇਰੇ ਨੂੰ ਤੁਸੀਂ ਜੱਫੀਆਂ ਪਾਉਂਦੇ ਹੋ, ਹਨ੍ਹੇਰੇ ਵਲ ਲੋਚਾ ਕਰਦੇ ਹੋ ਤੇ ਚਾਨਣੇ ਵਲ ਜਾਣ ਵਾਸਤੇ ਇਕ ਵੀ ਕਦਮ ਨਹੀਂ ਪੁੱਟਦੇ ਕਿਉਂਕਿ ਤੁਹਾਡੇ ਅੰਦਰ ਅੱਖਾਂ ਨਾ ਹੋਣ ਕਰਕੇ ਤੁਹਾਨੂੰ ਪਤਾ ਹੀ ਨਹੀਂ ਹੈ ਕਿ ਚਾਨਣਾ ਕੀ ਚੀਜ਼ ਹੈ। ਸੋ ਤੁਸੀਂ ਪ੍ਰਕਾਸ਼ ਵਿਚ ਆਓ। ਜੇ ਇਸ ਤਰ੍ਹਾਂ ਦੇ ਨਾਲ ਗੁਰੂ ਦੀ ਮੱਤ ਅਸੀਂ ਧਾਰਨ ਕਰਾਂਗੇ ਤਾਂ ਹੌਲੀ ਹੌਲੀ ਚਲਦੇ-ਚਲਦੇ ਸਤਿਸੰਗ ਸੁਣ ਕੇ ਤੇ ਕਮਾ ਕੇ ਫੇਰ ਹੋ ਸਕਦਾ ਹੈ ਕਿ ਗੁਰੂ ਮਹਾਰਾਜ ਕ੍ਰਿਪਾ ਕਰ ਦੇਣ ਤੇ ਸਾਡੇ ਨੇਤਰਾਂ ਵਿਚ ਪ੍ਰਕਾਸ਼ ਕਰ ਦੇਵੇ।

ਵਾਹਿਗੁਰੂ ਜੀ ਕਾ ਖਾਲਸਾ
ਵਾਹਿਗੁਰੂ ਜੀ ਕੀ ਫਤਹਿ।



# ਸੰਤ ਤੁਮਾਰੇ ਤੁਮਰੇ ਪ੍ਰੀਤਮ

*(ਲੜੀ ਜੋੜਨ ਲਈ ਦੇਖੋ, ਜੂਨ ਅੰਕ, ਪੰਨਾ-57)*

***ਪ੍ਰੋ. ਗੁਰਦੇਵ ਸਿੰਘ***

## ਜੀਅ ਦਇਆ

ਸੋ ਇਸ ਤਰ੍ਹਾਂ ਨਾਲ ਆਪ ਜੀ ਨੂੰ ਬਹੁਤ ਮਿਹਨਤ, ਮੁਸ਼ੱਕਤ ਕਰਨੀ ਪਈ ਜਿਸ ਵਿਚ ਸਤਿਕਾਰਯੋਗ ਬੀਜੀ ਦਾ ਬਹੁਤ ਮਹੱਤਵਪੂਰਨ ਯੋਗਦਾਨ ਰਿਹਾ ਹੈ। ਘਰ ਦਾ ਸਾਰਾ ਕੰਮ ਬੀਜੀ ਦੇ ਜ਼ੁੰਮੇ ਸੀ। ਪਸ਼ੂਆਂ ਦੀ ਸੰਭਾਲ, ਧਾਰਾਂ ਕੱਢਣੀਆਂ, ਖੇਤਾਂ ਵਿਚ ਕੰਮ ਕਰ ਰਹੇ ਕਾਮਿਆਂ ਦੀਆਂ ਲੋੜਾਂ ਦਾ ਖਿਆਲ ਰੱਖਣਾ ਆਦਿ। ਬਾਬਾ ਜੀ ਦੱਸਿਆ ਕਰਦੇ ਸੀ ਕਿ ਸਾਡੇ ਨਾਲ ਕੰਮ ਕਰਕੇ ਕਾਮੇ ਬਹੁਤ ਖੁਸ਼ ਰਹਿੰਦੇ ਸੀ ਤੇ ਜਦੋਂ ਵੀ ਸਾਨੂੰ ਵਢਾਈ, ਬੀਜਾਈ, ਗੁਡਾਈ ਵਾਸਤੇ ਲੋੜ ਪੈਂਦੀ ਤਾਂ ਇਕ ਇਸ਼ਾਰੇ ਨਾਲ ਹੀ ਕਾਮੇ ਆ ਜਾਇਆ ਕਰਦੇ ਸਨ। ਇਸ ਦਾ ਖਾਸ ਕਾਰਨ ਇਹ ਸੀ ਕਿ ਬੀਜੀ ਇਨ੍ਹਾਂ ਕਾਮਿਆਂ ਦੀ ਕੰਮ ਕਰਨ ਦੀ ਰੁਚੀ ਦੇ ਨਾਲ ਨਾਲ ਇਨ੍ਹਾਂ ਦੀ ਧਾਰਮਿਕ ਰੁਚੀ ਦਾ ਵੀ ਖਿਆਲ ਰੱਖਿਆ ਕਰਦੇ ਸੀ। ਅਕਸਰ ਸਾਰੇ ਕਾਮੇ ਇਸਲਾਮ ਮੱਤ ਨਾਲ ਸਬੰਧ ਰੱਖਣ ਵਾਲੇ ਹੁੰਦੇ ਸਨ। ਰੋਜ਼ਿਆਂ ਦੇ ਦਿਨਾਂ ਵਿਚ ਇਨ੍ਹਾਂ ਸਾਰਿਆਂ ਨੂੰ ਘਰ ਬੁਲਾ ਕੇ ਇਨ੍ਹਾਂ ਨੂੰ ਰੋਜ਼ੇ ਰੱਖਣ ਲਈ ਕਿਹਾ ਕਰਦੇ ਸਨ। ਉਨ੍ਹਾਂ ਦੇ ਖਾਣ ਪੀਣ ਦਾ ਖਾਸ ਧਿਆਨ ਰੱਖਦੇ ਸਨ। ਸਾਰਿਆਂ ਲਈ ਉਚੇਚੇ ਤੌਰ ਤੇ ਦੁਧ ਦਾ ਇੰਤਜ਼ਾਮ ਕਰਦੇ ਸਨ ਕਿਉਂਕਿ ਘਰ ਵਿਚ ਦੁੱਧ ਘਿਓ ਦੀ ਕੋਈ ਕਮੀ ਨਹੀਂ ਸੀ। ਇਸ ਤਰ੍ਹਾਂ ਜਦੋਂ ਰੋਜ਼ੇ ਖੋਲ੍ਹਦੇ ਸਨ ਤਾਂ ਉਨ੍ਹਾਂ ਦੇ ਖਾਣ ਵਾਸਤੇ ਖੀਰ ਕੜਾਹ ਆਦਿ ਪਦਾਰਥ ਬਣਾ ਕੇ ਸਭ ਨੂੰ ਪਿਆਰ ਨਾਲ ਛਕਾਉਂਦੇ ਸਨ। ਇਸ ਕਰਕੇ ਸੁਭਾਵਿਕ ਸੀ ਕਿ ਜਿਸ ਤਰ੍ਹਾਂ ਕੰਮ ਕਰਨ ਵਾਲਿਆਂ ਨਾਲ ਇੰਨੀ ਅਪਣੱਤ ਦਿਖਾਈ ਜਾਂਦੀ ਸੀ ਤਾਂ ਫਿਰ ਉਹ ਵੀ ਕੰਮ ਕਰਨ ਵਿਚ ਕੋਈ ਕਸਰ ਨਹੀਂ ਛੱਡਦੇ ਸਨ ਤੇ ਸਾਰਾ ਕੰਮ ਆਪਣੇ ਘਰ ਵਾਂਗ ਹੀ ਕਰਿਆ ਕਰਦੇ ਸਨ। ਬਾਬਾ ਜੀ ਤੇ ਬੀਜੀ ਲਈ ਉਨ੍ਹਾਂ ਦੇ ਦਿਲਾਂ ਵਿਚ ਇਕ ਖਾਸ ਤਰ੍ਹਾਂ ਦਾ ਮਾਣ ਤੇ ਸਤਿਕਾਰ ਸੀ। ਇਹੀ ਵਰਤਾਰਾ ਘਰ ਵਿਚ ਰੱਖੇ ਹੋਏ ਮਾਲ ਡੰਗਰ ਨਾਲ ਸੀ, ਉਨ੍ਹਾਂ ਨੂੰ ਸਮੇਂ ਸਿਰ ਪਾਣੀ, ਪੱਠੇ ਆਦਿ ਪਾਉਣਾ ਤੇ ਉਨ੍ਹਾਂ ਦੀ ਥਾਂ ਸਾਫ ਸੁਥਰੀ ਰੱਖਣੀ, ਇਕੱਲੇ ਇਕੱਲੇ ਪਾਸ ਜਾ ਕੇ ਪਿਆਰ ਕਰਨਾ, ਥਾਪੜਾ ਦੇਣਾ। ਇਸ ਕਰਕੇ ਗਾਵਾਂ ਮੱਝਾਂ ਦੁੱਧ ਜ਼ਿਆਦਾ ਦਿੰਦੀਆਂ ਸਨ। ਬਾਬਾ ਜੀ ਦੱਸਿਆ ਕਰਦੇ ਸੀ ਕਿ ਪਿੰਡ ਵੀ ਜਦੋਂ ਖੇਤੀ ਕਰਿਆ ਕਰਦੇ ਸੀ ਤੇ ਬੱਲਦਾਂ ਨਾਲ ਹੱਲ ਵਾਹੁਣਾ, ਖੂਹ ਜੋਤਣਾ ਆਦਿ ਤਾਂ ਬਲਦਾਂ ਨੂੰ ਕਦੀ ਵੀ ਚਾਬਕ ਜਾਂ ਡੰਡਾ ਨਹੀਂ ਸੀ ਮਾਰਦੇ ਸਗੋਂ ਹਰੀ ਫਸਲ ਦਾ ਨਰਮ ਤੀਲਾ ਜਾਂ ਕਪੜੇ ਦੇ ਪਰਨੇ ਨਾਲ ਬਲਦਾਂ ਨੂੰ ਹੱਕਿਆ ਕਰਦੇ ਸਨ। ਦੇਖਿਆ ਜਾਂਦਾ ਸੀ ਕਿ ਆਮ ਕਿਸਾਨ ਲੋਕ ਬਾਂਸ ਦੇ ਡੰਡੇ ਨਾਲ ਚਮੜੇ ਦਾ ਚਾਬਕ ਮੜ੍ਹਾ ਲੈਂਦੇ ਸਨ ਅਤੇ ਇਕ ਪਾਸੇ ਲੋਹੇ ਦੀ ਤਿੱਖੀ ਕਿੱਲ ਜਿਸ ਨੂੰ 'ਆਰ' ਕਿਹਾ ਜਾਂਦਾ ਸੀ ਲਗਾ ਲੈਂਦੇ ਤੇ ਬੜੀ ਨਿਰਦੈਅਤਾ ਨਾਲ ਬਲਦਾਂ ਦੇ ਮਾਰਦੇ ਸਨ ਤਾਂਕਿ ਬਲਦ ਪੂਰੇ ਬਲ ਨਾਲ ਦੌੜ ਕੇ ਗੇੜਾ ਪੂਰਾ ਕਰਨ ਤੇ ਕੰਮ ਛੇਤੀ ਖਤਮ ਹੋਵੇ। ਪਰੰਤੂ ਇਸ ਨਾਲ ਬੇਜ਼ੁਬਾਨ ਜਾਨਵਰ ਨੂੰ ਬਹੁਤ ਪੀੜ ਪਹੁੰਚਦੀ ਸੀ ਜੋ ਕਿ ਨਿਰਦਈਪੁਣਾ ਹੁੰਦਾ ਹੈ। ਬਾਬਾ ਜੀ ਦਾ ਤਾਂ ਬਚਪਨ ਤੋਂ ਹੀ ਦਇਆ ਵਾਲਾ ਸੁਭਾਅ ਸੀ। ਆਪ ਦੱਸਿਆ ਕਰਦੇ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜਦੋਂ ਕਰਤਾਰਪੁਰ ਵਿਖੇ ਖੇਤੀ ਕਰਿਆ ਕਰਦੇ ਸਨ ਤਾਂ ਬਲਦਾਂ ਨੂੰ ਹੱਕਣ ਵਾਸਤੇ ਕਪੜੇ ਦਾ ਪਰਨਾ ਵਰਤਿਆ ਕਰਦੇ ਸੀ। ਮਹਾਰਾਜ ਜੀ ਨੇ ਆਪਣੇ ਸਿੱਖਾਂ ਨੂੰ ਜੀਵਾਂ ਤੇ ਦਇਆ ਕਰਨਾ ਦ੍ਰਿੜ੍ਹ ਕਰਵਾਇਆ ਹੈ। ਇਹ ਬੇਜ਼ੁਬਾਨ ਹੁੰਦੇ ਹਨ, ਬੋਲ ਕੇ ਆਪਣੀ ਪੀੜਾ ਨਹੀਂ ਦੱਸ ਸਕਦੇ, ਜਿਵੇਂ ਸਾਨੂੰ ਆਪਣੇ ਸਰੀਰ ਤੇ ਸੱਟ ਜਾਂ ਚੋਟ ਵੱਜਣ ਵਾਲ ਪੀੜਾ ਹੁੰਦੀ ਹੈ, ਉਸੇ ਤਰ੍ਹਾਂ ਇਹ ਮਹਿਸੂਸ ਕਰਦੇ ਹਨ। ਸੋ ਇਨ੍ਹਾਂ ਤੇ ਦਇਆ ਕਰਨਾ ਵੱਡਾ ਪੁੰਨ ਹੁੰਦਾ ਹੈ।

***ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ॥***

***ਪੰਨਾ - 136***

ਜਿਹੋ ਜਿਹਾ ਅਠਾਹਠ ਤੀਰਥਾਂ ਤੇ ਇਸ਼ਨਾਨ ਕਰ ਲਿਆ ਜਾਂ ਪ੍ਰਮੇਸ਼ਰ ਦੇ ਜੀਵ ਤੇ ਦਇਆ ਕਰ ਦਿਤੀ ਤੇ ਇਹ ਦਇਆ ਪ੍ਰਭੂ ਨੂੰ ਪ੍ਰਵਾਨ ਹੋ ਜਾਂਦੀ ਹੈ ਤੇ ਇਸ ਦਾ ਵੱਡਾ ਫਲ ਮਿਲਦਾ ਹੈ। ਮਨੁੱਖਾਂ ਤੇ ਦਇਆ ਕਰਨ ਨਾਲ ਮਨੁੱਖ ਆਪਣੀ ਜ਼ੁਬਾਨ ਤੋਂ ਬੋਲ ਕੇ ਆਪਣੇ ਹਿਰਦੇ ਤੋਂ ਅਸੀਸ ਦੇ ਦਿੰਦਾ ਹੈ ਜਿਸ ਦੀ ਭਾਵਨਾ ਦਇਆਵਾਨ ਤੀਕਰ ਪਹੁੰਚ ਜਾਂਦੀ ਹੈ। ਇਸ ਤਰ੍ਹਾਂ ਉਨ੍ਹਾਂ ਦੇ ਅੰਦਰੋਂ ਵੀ ਦਇਆ ਕਰਨ ਵਾਲੇ ਪ੍ਰਤੀ ਅਸੀਸ ਨਿਕਲਦੀ ਹੈ।

ਇਸ ਤਰ੍ਹਾਂ ਦੀ ਅਰਦਾਸ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਹਸਕ੍ਰਿਤੀ ਸਲੋਕਾਂ ਵਿਚ ਇਕ ਫੁਰਮਾਨ ਹੈ ਕਿ-

***ਮ੍ਰਿਗੀ ਪੇਖੰਤ ਬਧਿਕ ਪ੍ਰਹਾਰੇਣ ਲਖ ਆਵਧਹ॥***

***ਪੰਨਾ - 1355***

ਜੰਗਲ ਵਿਚ ਇਕ ਹਿਰਨੀ ਚਾਰੇ ਪਾਸਿਓਂ ਮੁਸੀਬਤ ਨਾਲ ਘਿਰ ਗਈ। ਇਕ ਪਾਸੇ ਬਧਕ ਨੇ ਘਾਤ ਲਾਹੁੰਣ ਵਾਸਤੇ ਕੁੱਤਾ ਬਿਠਾ ਦਿਤਾ, ਦੂਜੇ ਪਾਸੇ ਉਸ ਨੇ ਜਾਲ ਲਾ ਦਿਤਾ, ਤੀਸਰੇ ਪਾਸੇ ਅੱਗ ਲਾ ਦਿਤੀ ਅਤੇ ਚੌਥੇ ਪਾਸੇ ਉਹ ਆਪ ਨਿਸ਼ਾਨਾ ਲਾ ਕੇ ਬੈਠ ਗਿਆ। ਮੁਸੀਬਤ ਵਿਚ ਘਿਰੀ ਹੋਈ ਹਿਰਨੀ ਨੇ ਪ੍ਰਭੂ ਅੱਗੇ ਅਰਦਾਸ ਕੀਤੀ, ਵਾਹਿਗੁਰੂ ਜੀ ਦੇ ਦਰ ਤੇ ਉਸ ਬੇਜ਼ੁਬਾਨ ਦੀ ਅਰਦਾਸ ਪੁੱਜੀ ਤਾਂ ਕੀ ਹੋਇਆ ਕਿ ਜ਼ੋਰ ਦੀ ਹਵਾ ਚੱਲ ਪਈ ਤੇ ਅੱਗ ਲੱਗੇ ਹੋਏ ਜਾਲ ਨੂੰ ਲੱਗ ਗਈ। ਜਿਥੇ ਬੱਧਕ ਸ਼ਿਸ਼ਤ ਲਾ ਕੇ ਬੈਠਾ ਹੋਇਆ ਸੀ, ਉਥੋਂ ਇਕ ਫਨੀਅਰ ਸੱਪ ਨਿਕਲਿਆ ਤੇ ਉਸ ਦੇ ਹੱਥ ਤੇ ਡੰਗ ਮਾਰਿਆ ਤੇ ਉਸ ਪਾਸੋਂ ਗੋਲੀ ਚਲ ਗਈ ਤੇ ਗੋਲੀ ਜਾ ਕੇ ਕੁੱਤੇ ਦੇ ਲੱਗੀ। ਇਸ ਤਰ੍ਹਾਂ ਨਾਲ ਚਾਰੇ ਪਾਸੇ ਮੋਕਲੇ ਹੋ ਗਏ ਤੇ ਹਿਰਨੀ ਨੂੰ ਪ੍ਰਮੇਸ਼ਰ ਨੇ ਮੌਤ ਦੇ ਮੂੰਹ ਵਿਚੋਂ ਕੱਢ ਲਿਆ। ਪ੍ਰਮੇਸ਼ਰ ਸਭ ਦੀ ਸੁਣਦਾ ਹੈ, ਕੀੜੀ ਤੋਂ ਹਾਥੀ ਤਕ ਸਭ ਦੀ ਪੁਕਾਰ ਸੁਣਦਾ ਹੈ ਜਿਸ ਬਾਰੇ ਦਸ਼ਮੇਸ਼ ਪਿਤਾ ਜੀ ਦਾ ਫੁਰਮਾਨ ਹੈ -

***ਚੀਟੀ ਤੇ ਕੁੰਚਰ ਅਸਥੂਲਾ***
***ਸਭ ਪਰ ਕਿਰਪਾ ਦ੍ਰਿਸ਼ਟ ਕਰ ਫੂਲਾ॥***

ਇਸ ਹਿਰਨੀ ਨੇ ਤਾਂ ਪ੍ਰਭੂ ਅੱਗੇ ਆਪਣੀ ਰੱਖਿਆ ਦੀ ਅਰਦਾਸ ਕੀਤੀ ਕਿਉਂਕਿ ਸ਼ਿਕਾਰੀ ਉਸ ਨੂੰ ਮਾਰਨਾ

ਚਾਹੁੰਦਾ ਸੀ। ਵਾਹਿਗੁਰੂ ਜੀ ਨੇ ਅਰਦਾਸ ਸੁਣ ਕੇ ਉਸਨੂੰ ਸਿਰਫ ਅਜ਼ਾਦ ਹੀ ਨਹੀਂ ਕੀਤਾ ਸਗੋਂ ਹਤਿਆਰੇ ਨੂੰ ਉਸ ਵੇਲੇ ਉਸ ਦੀ ਕਰੂਰਤਾ ਦੀ ਸਜ਼ਾ ਦੇ ਕੇ ਫਨੀਅਰ ਸੱਪ ਰਾਹੀਂ ਉਸ ਦਾ ਅੰਤ ਕਰ ਦਿਤਾ। ਇਸ ਤੋਂ ਇਹ ਸਾਬਤ ਹੋ ਜਾਂਦਾ ਹੈ ਕਿ ਜਿਸ ਤਰ੍ਹਾਂ ਇਹ ਪਸ਼ੂ, ਪੰਛੀ ਵਾਹਿਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਦੇ ਪਾਤਰ ਹਨ ਉਸੇ ਤਰ੍ਹਾਂ ਇਹ ਪਸ਼ੂ ਪੰਛੀ ਮਨੁੱਖ ਦੀ ਦਇਆ ਦੇ ਪਾਤਰ ਵੀ ਹਨ। ਮਨੁੱਖ ਨੂੰ ਕੋਈ ਹੱਕ ਨਹੀਂ ਕਿ ਆਪਣੇ ਸਵਾਦ ਦੀ ਖਾਤਰ ਉਨ੍ਹਾਂ ਦਾ ਬੱਧ ਕਰਕੇ ਇਨ੍ਹਾਂ ਨਾਲ ਆਪਣੇ ਤਮੋ ਗੁਣੀ ਭੋਜਨ ਦੀ ਪੂਰਤੀ ਕਰੇ।

ਜੀਵ ਦਇਆ ਤੇ ਇਕ ਸਾਖੀ ਅਕਸਰ ਬਾਬਾ ਜੀ ਸੁਣਾਇਆ ਕਰਦੇ ਸੀ ਕਿ ਇਕ ਆਜੜੀ ਦਾ ਲੜਕਾ ਜੰਗਲ ਵਿਚ ਭੇਡਾਂ ਚਾਰਿਆ ਕਰਦਾ ਸੀ। ਇਕ ਦਿਨ ਜਦੋਂ ਉਹ ਸ਼ਾਮ ਦੇ ਸਮੇਂ ਆਪਣੇ ਇੱਜੜ ਨੂੰ ਵਾਪਸ ਘਰ ਵਲ ਲੈ ਕੇ ਆ ਰਿਹਾ ਸੀ ਤਾਂ ਉਸ ਨੇ ਦੇਖਿਆ ਕਿ ਹਿਰਨਾਂ ਦੀ ਇਕ ਡਾਰ ਬੜੀ ਤੇਜ਼ੀ ਨਾਲ ਉਸ ਦੇ ਕੋਲੋਂ ਦੀ ਲੰਘੀ। ਕੀ ਵੇਖਦਾ ਹੈ ਕਿ ਹਿਰਨੀ ਦਾ ਇਕ ਛੋਟਾ ਜਿਹਾ ਬੱਚਾ ਜੋ ਡਾਰ ਤੋਂ ਵਿਛੜ ਗਿਆ ਤੇ ਭੇਡਾਂ ਦੇ ਇੱਜੜ ਵਿਚ ਆ ਰਲਿਆ ਤੇ ਉਸ ਨੇ ਦੇਖਿਆ ਛੋਟਾ ਬੱਚਾ ਹੈ, ਇਸ ਤੋਂ ਤੇਜ਼ ਚਲਿਆ ਨਹੀਂ ਜਾਂਦਾ, ਇਸ ਨੇ ਆਪਣੀਆਂ ਬਾਹਾਂ ਨਾਲ ਚੁੱਕ ਲਿਆ ਜਿਵੇਂ ਛੋਟੇ ਬੱਚੇ ਨੂੰ ਚੁਕੀਦਾ ਹੈ। ਥੋੜ੍ਹੀ ਦੇਰ ਬਾਅਦ ਉਸ ਨੇ ਪਿਛੇ ਨਜ਼ਰ ਘੁਮਾ ਕੇ ਵੇਖਿਆ ਤਾਂ ਇਕ ਹਿਰਨੀ ਉਸ ਦੇ 15-20 ਕਦਮ ਪਿਛੇ ਪਿਛੇ ਤੁਰਦੀ ਆ ਰਹੀ ਹੈ। ਇਸ ਨੇ ਅੰਦਾਜ਼ਾ ਲਗਾ ਲਿਆ ਕਿ ਇਹ ਇਸ ਛੋਟੇ ਬੱਚੇ ਦੀ ਮਾਂ ਹੈ, ਪਰ ਉਸ ਨੇ ਧਿਆਨ ਨਾ ਦਿਤਾ ਸਗੋਂ ਇਸ ਦੇ ਮਨ ਵਿਚ ਇਸ ਹਿਰਨੀ ਦੇ ਬੱਚੇ ਪ੍ਰਤੀ ਹੋਰ ਤਰ੍ਹਾਂ ਦੇ ਤਾਮਸੀ ਵਿਚਾਰ ਆਉਣ ਲਗ ਪਏ। ਉਸ ਨੇ ਸੋਚਿਆ ਕਿ ਅੱਜ ਰਾਤ ਨੂੰ ਘਰ ਜਾ ਕੇ ਇਸ ਨੂੰ ਕੱਟ ਕੇ ਇਸ ਦਾ ਗੋਸ਼ਤ ਖਾਵਾਂਗਾ। ਉਸ ਮਮਤਾ ਮਾਰੀ ਬੱਚੇ ਦੀ ਮਾਂ ਵੀ ਪਿਛੇ ਪਿਛੇ ਤੁਰਦੀ ਆ ਰਹੀ ਹੈ। ਜਦੋਂ ਜੰਗਲ ਖਤਮ ਹੋਇਆ ਤੇ ਉਸ ਦੇ ਪਿੰਡ ਦੀ ਜੂਹ ਆ ਗਈ ਤਾਂ ਆਜੜੀ ਕੀ ਵੇਖਦਾ ਹੈ ਕਿ ਹਾਲੇ ਵੀ ਹਿਰਨੀ ਉਸੇ ਤਰ੍ਹਾਂ ਪਿਛੇ ਆ ਰਹੀ ਹੈ। ਉਹ ਥੋੜ੍ਹੀ ਦੇਰ ਲਈ ਉਤੇ ਰੁਕ ਗਿਆ ਤੇ ਧਿਆਨ ਨਾਲ ਉਸ ਹਿਰਨੀ ਦੇ ਚਿਹਰੇ ਵਲ ਤੱਕਿਆ, ਕੀ ਵੇਖਦਾ ਹੈ ਕਿ ਉਸ ਦੀਆਂ ਅੱਖਾਂ ਵਿਚੋਂ ਛਮ ਛਮ ਅੱਥਰੂ ਵਰਸ ਰਹੇ ਹਨ ਤੇ ਬਹੁਤ ਬੇਬਸੀ ਨਾਲ ਉਸ ਵਲ ਤਕ ਰਹੀ ਹੈ। ਹਿਰਨੀ ਦੀ ਇਹ ਹਾਲਤ ਦੇਖ ਕੇ ਉਸ ਦਾ ਮਨ ਪਸੀਜ ਗਿਆ ਤੇ ਅੱਲਾਹ ਦੀ ਮਿਹਰ ਸਦਕਾ ਉਸ ਦੇ ਮਨ ਵਿਚ ਹਿਰਨੀ ਦੇ ਬੱਚੇ ਪ੍ਰਤੀ ਦਇਆ ਆ ਗਈ ਅਤੇ ਉਸ ਦੇ ਮਾਸ ਨਾਲ ਤਾਮਸੀ ਭੋਜਨ ਬਣਾਉਣ ਦਾ ਖਿਆਲ ਤਿਆਗ ਦਿਤਾ। ਉਸ ਨੇ ਬੱਚੇ ਨੂੰ ਆਪਣੀਆਂ ਬਾਹਾਂ ਦੀ ਪਕੜ ਤੋਂ ਆਜ਼ਾਦ ਕਰ ਦਿਤਾ ਤੇ ਆਪ ਇਸ ਨਜ਼ਾਰੇ ਨੂੰ ਤੱਕਣ ਲਈ ਥੋੜ੍ਹੀ ਦੇਰ ਉਥੇ ਹੀ ਖੜ੍ਹਾ ਰਿਹਾ। ਬੱਚਾ ਦੌੜ ਕੇ ਮਾਂ ਪਾਸ ਪਹੁੰਚਿਆ, ਮਾਂ ਨੇ ਉਸ ਨੂੰ ਚੁੰਮਿਆ, ਜੀਭ ਨਾਲ ਚੱਟਿਆ। ਉਹ ਕੀ ਦੇਖਦਾ ਹੈ ਕਿ ਮਾਂ ਹਿਰਨੀ ਉਸ ਵਲ ਬੜੇ ਸ਼ੁਕਰਾਨੇ ਭਰੀ ਨਜ਼ਰ ਨਾਲ ਤੱਕ ਰਹੀ ਹੈ ਜਿਵੇਂ ਕਿ ਉਸ ਦਾ ਧੰਨਵਾਦ ਕਰ ਰਹੀ ਹੋਵੇ। ਜਿਵੇਂ ਉਹ ਪ੍ਰਮੇਸ਼ਰ ਕੋਲ ਇਸ ਆਜੜੀ ਦੇ ਭਲੇ ਦੀ ਅਰਦਾਸ ਕਰ ਰਹੀ ਹੋਵੇ ਕਿ ਹੇ ਖੁਦਾ! ਇਸ ਤੇ ਰਹਿਮਤ ਕਰੀਂ, ਇਸ ਨੇ ਮੇਰੇ ਬੱਚੇ ਦੀ ਜਾਨ ਬਖਸ਼ੀ ਕੀਤੀ ਹੈ। ਇਸ ਤੋਂ ਬਾਅਦ ਉਸ ਨੇ ਇਕ ਵੇਰ ਫਿਰ ਆਜੜੀ ਵਲ ਤੱਕਿਆ ਤੇ ਛਾਲ ਮਾਰ ਕੇ ਬੱਚੇ ਸਮੇਤ ਜੰਗਲ ਵਲ ਦੌੜ ਕੇ, ਉਸ ਦੀ ਨਜ਼ਰ ਤੋਂ ਓਹਲੇ ਹੋ ਗਈ। ਆਜੜੀ ਦੇ ਦਿਲ ਤੇ ਇਸ ਘਟਨਾ ਦਾ ਗਹਿਰਾ ਅਸਰ ਹੋਇਆ। ਉਪਰੰਤ ਉਹ ਆਪਣੇ ਕੰਮ ਕਾਜ ਵਿਚ ਰੁਝ ਗਿਆ। ਭੇਡਾਂ ਨੂੰ ਵਾੜੇ ਵਿਚ ਬੰਦ ਕਰਕੇ, ਰਾਤ ਨੂੰ ਰੋਟੀ ਪਾਣੀ ਖਾ ਪੀ ਕੇ ਸੌਂ ਗਿਆ। ਅੰਮ੍ਰਿਤ ਵੇਲੇ ਉਸ ਨੂੰ ਇਕ ਸੁਪਨਾ ਆਇਆ। ਉਸ ਨੇ ਦੇਖਿਆ ਕਿ ਇਕ ਫਰਿਸ਼ਤੇ ਨੇ ਆਪਣੇ ਹੱਥ ਵਿਚ ਸੋਨੇ ਦਾ ਝਿਲਮਿਲ-ਝਿਲਮਿਲ ਕਰਦਾ ਤਾਜ ਪਕੜਿਆ ਹੋਇਆ ਹੈ। ਉਹ ਫਰਿਸ਼ਤਾ ਇਸ ਦਾ ਕੋਲ ਆਇਆ ਤੇ ਕਹਿਣ ਲੱਗਾ, "ਐ ਸੁਬਕਤਦੀਨ! ਤੂੰ ਅੱਜ ਬਹੁਤ ਚੰਗਾ ਤੇ ਨੇਕ ਕੰਮ ਕੀਤਾ ਹੈ, ਇਸ ਤੇ ਅੱਲਾਹ ਤਾਲਾਹ ਤੇਰੇ ਤੇ ਬਹੁਤ ਪ੍ਰਸੰਨ ਹੋਇਆ ਹੈ। ਅੱਲਾਹ ਨੇ ਮੈਨੂੰ ਤੇਰੇ ਸਿਰ ਤੇ ਇਹ ਤਾਜ ਪਹਿਨਾਉਣ ਲਈ ਭੇਜਿਆ ਹੈ। ਇਹ ਕਹਿ ਕੇ ਉਸ ਨੇ ਉਸ ਆਜੜੀ ਦੇ ਸਿਰ ਤੇ ਤਾਜ ਪਹਿਨਾ ਦਿਤਾ ਅਤੇ ਫਰਿਸ਼ਤਾ ਉਸ ਨੂੰ ਅਸ਼ੀਰਵਾਦ ਦੇ ਕੇ ਗਾਇਬ ਹੋ ਗਿਆ। ਸਵੇਰੇ ਜਦੋਂ ਉਸ ਦੀ ਅੱਖ ਖੁਲ੍ਹੀ, ਉਸ ਨੂੰ ਉਹ ਸੁਪਨਾ ਉਸੇ ਤਰ੍ਹਾਂ ਸਾਕਾਰ ਵਾਂਗੂ ਨਜ਼ਰ ਆਈ ਜਾ ਰਿਹਾ ਹੈ ਕਿ ਹੈਂ, ਇਹ ਕਿਸ ਤਰ੍ਹਾਂ ਹੋ ਸਕਦਾ ਹੈ। ਖੁਦਾ ਨੇ ਮੈਨੂੰ ਤਾਜ ਪਹਿਨਾਯ ਦਿਤਾ, ਮੈਂ ਤਾਂ ਗਰੀਬ ਆਜੜੀ ਹਾਂ, ਤਾਂ ਜੋ ਤਖਤ ਦਾ ਮੈਂ ਸੋਚ ਵੀ ਨਹੀਂ ਸਕਦਾ, ਮੇਰੀ ਇੰਨੀ ਹੈਸੀਅਤ ਕਿਵੇਂ ਹੋ ਸਕਦੀ ਹੈ।

ਥੋੜ੍ਹੇ ਦਿਨਾਂ ਬਾਅਦ ਗਜ਼ਨੀ ਦੇ ਹਾਕਮ ਵਲੋਂ ਫੌਜੀ ਭਰਤੀ ਦਾ ਐਲਾਨ ਹੋਇਆ ਤੇ ਉਹ ਉਸ ਦੀ ਫੌਜ ਵਿਚ ਭਰਤੀ ਹੋ ਗਿਆ। ਕੰਮ ਵਿਚ ਨਿਪੁੰਨਤਾ ਅਤੇ ਕੁਸ਼ਲ ਕਾਰਜ ਤੇ ਸੇਵਾ ਸਦਕਾ, ਜਲਦੀ ਹੀ ਸਿਪਾਹੀ ਤੋਂ ਤਰੱਕੀ ਕਰਦਾ ਕਰਦਾ ਸਿਪਾਹ ਸਿਲਾਰ ਦੇ ਅਹੁਦੇ ਤਕ ਪਹੁੰਚ ਗਿਆ। ਉਥੋਂ ਦਾ ਹਾਕਮ ਚੜ੍ਹਾਈ ਕਰ ਗਿਆ ਤੇ ਅਮੀਰਾਂ ਵਜ਼ੀਰਾਂ ਨੇ ਇਸ ਨੂੰ ਦੇਸ਼ ਦਾ ਰਾਜਾ ਬਣਾ ਦਿਤਾ। ਇਹ ਸਭ ਕੁਝ ਉਸ ਦੀ 'ਜੀਅ ਦਇਆ' ਦੇ ਸਦਕੇ ਹੋਇਆ ਕਿਉਂਕਿ ਪ੍ਰਮੇਸ਼ਰ ਦੇ ਦਰ ਤੇ ਉਸ ਦੀ ਹਰਨੀ ਦੇ ਬੱਚੇ ਤੇ ਕੀਤੀ ਦਇਆ ਪ੍ਰਵਾਨ ਹੋ ਗਈ।

ਪਰੰਤੂ ਦੂਜੇ ਪਾਸੇ ਸਤਾ ਵਿਚ ਆਉਂਦਿਆਂ ਹੀ ਇਹ ਇਕ ਤਾਕਤਵਰ ਹਾਕਮ ਬਣ ਗਿਆ ਤੇ ਇਸ ਨੂੰ ਪਤਾ ਲੱਗਾ ਕਿ ਭਾਰਤ ਦੇਸ਼ ਸੋਨੇ ਦੀ ਚਿੜੀਆ ਹੈ। ਇਸ ਨੇ ਫੌਜ ਇਕੱਤਰ ਕਰਕੇ ਭਾਰਤ ਤੇ ਪਹਿਲਾਂ ਹਮਲਾ ਸਤਵੀਂ ਸਦੀ ਦੇ ਮੱਧ ਵਿਚ ਕੀਤਾ ਸੀ। ਇਸ ਤੋਂ ਬਾਅਦ ਹੀ ਮੁਹੰਮਦ ਗੌਰੀ ਤੇ ਮਹਿਮੂਦ ਗਜ਼ਨਵੀ ਨੇ ਭਾਰਤ ਤੇ ਹਮਲੇ ਕਰਨੇ ਸ਼ੁਰੂ ਕੀਤੇ ਸੀ ਪਰੰਤੂ ਇਸ ਸਿਲਸਿਲੇ ਦੀ ਸ਼ੁਰੂਆਤ ਇਸ ਨੇ ਹੀ ਕੀਤੀ ਸੀ।



# ਹਿਮਾਲੀਅਨ ਯੋਗੀ ਦਾ ਸੰਗ
# (Walking With Himalayan Master)

***ਡਾ. ਜਸਟਿਨ ਓਬਰਾਇਨ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

**ਲਕਸ਼ਿਆ ਟਿਲਕ (ਦੁਧ ਵਿਚ ਕੇਸਰ ਤੇ ਹੋਰ ਚੀਜ਼ਾਂ ਪਾ ਕੇ ਤਿਆਰ ਕੀਤਾ)**

ਨਾ ਤਾਂ ਥਰੀਸਾ, ਨਾ ਹੀ ਮੈਂ ਕੋਈ ਵੀ ਥਰਮਸ ਤੋਂ ਬਿਨਾਂ ਸਰਦੀਆਂ ਨਹੀਂ ਸੀ ਕੱਟ ਸਕਦੇ। ਜੋ ਓਥੇ ਬਿਜਲੀ ਦਾ ਕੰਮ ਕਰਦਾ ਸੀ ਇਸਨੂੰ ਜ਼ਰੂਰ ਕੋਈ ਬਖਸ਼ਿਸ਼ ਹੋਈ ਹੋਵੇਗੀ ਕਿ ਉਹ ਸੰਸਾਰ ਨੂੰ ਚੰਗਾ ਤੇ ਪ੍ਰਸੰਨ ਰੱਖਣਾ ਚਾਹੁੰਦਾ ਸੀ। ਜੋ ਚਾਹੁੰਦਾ ਸੀ ਕਿ ਸੈਂਟਰ ਖੂਬ ਚਮਕਦਾ ਹੋਵੇ, ਹੋ ਸਕਦਾ ਹੈ ਕਿ ਉਹ ਸੂਰਜ ਤੋਂ ਹੀ ਪ੍ਰੇਰਤ ਹੁੰਦਾ ਹੋਵੇ। ਮੈਂ ਉਸ ਨੂੰ ਬਹੁਤ ਵਾਰੀ ਦੱਸਿਆ ਕਿ ਅੰਦਰ ਦੇ ਰਸਤੇ ਵਿਚ ਸਾਨੂੰ ਹੋਰ ਲਾਈਟ ਨਹੀਂ ਚਾਹੀਦੀ, ਜਿੰਨੀਆਂ ਕੁ ਟਿਊਬਾਂ ਲਗ ਚੁੱਕੀਆਂ ਹਨ ਉਹ ਓਪਰੇਸ਼ਨ ਕਰਨ ਲਈ ਕਾਫੀ ਹਨ, ਕਾਫੀ ਮੁਸ਼ਕਲ ਨਾਲ ਹੀ ਉਹ ਮੇਰੀ ਗੱਲ ਨਾਲ ਸਹਿਮਤ ਹੋਏ।

ਥਰੀਸਾ ਸਾਰੇ ਪਾਸਿਆਂ ਤੋਂ ਹੋਈ ਥਕਾਵਟ ਨਾਲ ਬਿਮਾਰ ਹੋਣ ਦੇ ਚਿੰਨ ਦਰਸਾਉਣ ਲਗ ਪਈ, ਟਾਈਪ ਕਰਦਿਆਂ ਉਸ ਨੂੰ ਘੜੀ ਘੜੀ ਖੰਘ ਆਉਣ ਲਗ ਪਈ ਭਾਵੇਂ ਉਹ ਦਸਤਾਨੇ ਪਾ ਕੇ ਹੀ ਟਾਈਪ ਕਰਦੀ ਸੀ। ਉਸ ਨੂੰ ਵੱਡੇ ਕੁੱਤੇ ਤੋਂ ਐਲਰਜੀ ਸੀ, ਕੁੱਤਾ ਉਸ ਦੇ ਪੈਰਾਂ ਤੇ ਲੇਟਦਾ ਰਹਿੰਦਾ। ਸੋ ਉਹ ਕੋਟ ਪਾ ਕੇ ਮਫਲਰ ਪਾ ਕੇ ਹੀ ਬੈਠ ਕੇ ਕੰਮ ਕਰਦੀ, ਮੈਨੂੰ ਥਰੀਸਾ ਦੀ ਸਿਹਤ ਦੀ ਚਿੰਤਾ ਸੀ, ਜੋਅ ਤੋਂ ਵੀ ਥਰੀਸਾ ਦੀ ਹਾਲਤ ਕੋਈ ਗੁੱਝੀ ਨਹੀਂ ਸੀ। ਇਕ ਦਿਨ ਜੋਅ ਆਪਣੀ ਥਰਮਸ ਲੈ ਕੇ ਆਇਆ ਤੇ ਉਸ ਵਿਚੋਂ ਗਰਮ ਗਰਮ ਟਿਲਕ ਥਰੀਸਾ ਲਈ ਇਕ ਪਿਆਲੇ ਵਿਚ ਪਾ ਕੇ ਕਹਿਣ ਲੱਗਾ ਬਸ ਹੁਣ ਇਸ ਨੂੰ ਪੀ ਜਾਓ। ਥਰੀਸਾ ਨੂੰ ਭਰੋਸਾ ਹੀ ਨਹੀਂ ਸੀ ਹੋ ਰਿਹਾ ਕਿ ਉਹ ਪੀਣ ਤੋਂ ਬਾਅਦ ਉਸ ਨੂੰ ਕਿੰਨਾ ਆਰਾਮ ਮਹਿਸੂਸ ਹੋ ਰਿਹਾ ਸੀ। ਉਸ ਵਿਚ ਜਿਵੇਂ ਮੁੜ ਕੇ ਤਾਕਤ ਆ ਗਈ ਹੋਵੇ ਉਸ ਦੀ ਖੰਘ ਘਟ ਗਈ। ਜੋਅ ਇਹ ਜ਼ੋਰ ਪਾ ਰਿਹਾ ਸੀ ਕਿ ਥਰੀਸਾ ਇਕ ਪਿਆਲਾ ਹੋਰ ਪੀਵੇ। ਜੋਅ ਨੇ ਫੇਰ ਥਰੀਸਾ ਲਈ ਜ਼ਰੂਰੀ ਕਰ ਦਿਤਾ ਕਿ ਥਰੀਸਾ ਰੋਜ਼ ਹੀ ਟਿਲਕ ਪੀਵੇ।

ਡਾ. ਸਵਾਮੀ ਰਾਮ ਜੀ

ਕੁਝ ਹਫਤਿਆਂ ਬਾਅਦ ਮੇਰਾ ਵੀ ਬੁਰਾ ਹਾਲ ਹੋ ਗਿਆ, ਮੈਂ ਵੀ ਬਹੁਤ ਹੀ ਥੱਕ ਗਿਆ। ਜੋਅ ਫੇਰ ਆਪਣੀ ਥਰਮਸ ਲੈ ਕੇ ਆਇਆ। ਉਸ ਨੇ ਮੈਨੂੰ ਟਿਲਕ ਦਾ ਪਿਆਲਾ ਭਰ ਕੇ ਦਿਤਾ। ਮੈਂ ਇਹ ਕਹਿ ਸਕਦਾ ਹਾਂ ਕਿ ਮੈਂ ਪਹਿਲਾਂ ਕਦੇ ਵੀ ਇਹੋ ਜਿਹਾ ਟਿਲਕ ਨਹੀਂ ਸੀ ਪੀਤਾ, ਇਹ ਗਲੈਨਵੀਊ ਵਿਚ ਸਭ ਦਾ ਮਨ ਭਾਉਂਦਾ ਟਿਲਕ ਹੋ ਗਿਆ ਸੀ।

"ਕੀ ਇਹ ਬੱਕਰੀ ਦਾ ਦੁੱਧ ਹੈ।" ਮੈਂ ਜੋਅ ਨੂੰ ਪੁਛਿਆ, ਜੋਅ ਨੇ ਇਕ ਮਿੱਠੀ ਜਿਹੀ ਮੁਸਕਾਨ ਦਿਤੀ, ਮੈਂ ਚੁੱਪ ਕਰ ਗਿਆ, ਮੈਂ ਸੋਚਿਆ ਜੋਅ ਇਸ ਦੇ ਬਣਾਉਣ ਦਾ ਤਰੀਕਾ ਨਹੀਂ ਦੱਸਣਾ ਚਾਹੁੰਦਾ। ਮੈਂ ਟਿਲਕ ਪੀ ਕੇ ਬਹੁਤ ਠੀਕ ਮਹਿਸੂਸ ਕਰਨ ਲਗ ਪਿਆ, ਜਿਸ ਤਰ੍ਹਾਂ ਕੋਈ ਜਾਦੂ ਹੋ ਗਿਆ ਹੋਵੇ, ਉਸ ਤੋਂ ਬਾਅਦ ਅਸੀਂ ਰੋਜ਼ ਹੀ ਬੜੀ ਤਾਂਘ ਨਾਲ ਟਿਲਕ ਦਾ ਇੰਤਜ਼ਾਰ ਕਰਨ ਲਗ ਪਏ ਤੇ ਅਸੀਂ ਉਸੇ ਟਿਲਕ ਦੇ ਸਹਾਰੇ ਹੀ ਸਾਰੀਆਂ ਸਰਦੀਆਂ ਕੱਟੀਆਂ।

ਇਕ ਦਿਨ ਮੈਂ ਥਰਮਸ ਵਿਚੋਂ ਆਖਰੀ ਤੁਪਕਾ ਟਿਲਕ ਦਾ ਪਾ ਲਿਆ, ਨਾ ਹੀ ਮੈਂ ਸੋਚਿਆ ਜੇ ਜੋਅ ਨੂੰ ਚਾਹੀਦਾ ਹੋਵੇਗਾ ਫੇਰ। ਮੈਂ ਥਰਮਸ ਉਥੇ ਹੀ ਰੱਖ ਕੇ ਆ ਗਿਆ। ਬਾਅਦ ਵਿਚ ਮੈਂ ਉਥੋਂ ਲੰਘ ਰਿਹਾ ਸੀ, ਮੈਂ ਦੇਖਿਆ ਜੋ ਆਪਣੇ ਪਿਆਲੇ ਵਿਚ ਟਿਲਕ ਪਾ ਰਿਹਾ ਸੀ, ਮੈਨੂੰ

ਯਕੀਨ ਨਾ ਹੋਇਆ, ਥੋੜ੍ਹੀ ਦੇਰ ਪਹਿਲਾਂ ਹੀ ਤਾਂ ਮੈਂ ਇਹ ਥਰਮਸ ਖਾਲੀ ਕੀਤੀ ਸੀ, ਇਹ ਵੀ ਮੈਨੂੰ ਪਤਾ ਸੀ ਜੋ ਕੋਲ ਇਕ ਹੀ ਥਰਮਸ ਹੈ, ਮੈਂ ਸੋਚਿਆ ਇਸ ਬਾਰੇ ਤਾਂ ਖੋਜ ਹੀ ਕਰਨੀ ਪਵੇਗੀ।

ਥੋੜ੍ਹੇ ਦਿਨਾਂ ਬਾਅਦ ਫੇਰ ਕੁਝ ਹੋਇਆ, ਦੁਪਹਿਰ ਦੇ ਸਮੇਂ ਮੈਂ ਸਾਰਾ ਹੀ ਟਿਲਕ ਆਪਣੇ ਪਿਆਲੇ ਵਿਚ ਪਾ ਲਿਆ, ਕਿਸੇ ਨੇ ਜ਼ੋਰ ਦੀ ਆਵਾਜ਼ ਦਿਤੀ ਕਿ ਮੇਰਾ ਟੈਲੀਫੋਨ ਹੈ, ਮੈਂ ਥਰਮਸ ਚੰਗੀ ਤਰ੍ਹਾਂ ਬੰਦ ਕਰਕੇ ਆਸ ਪਾਸ ਬੂਰੇ ਵਿਚ ਦੱਬ ਦਿਤੀ ਤਾਂ ਜੋ ਜਦੋਂ ਕੋਈ ਇਸ ਨੂੰ ਹਿਲਾਏਗਾ ਤਾਂ ਮੈਨੂੰ ਪਤਾ ਲਗ ਜਾਵੇਗਾ। ਮੈਂ ਦੌੜਦਾ ਦਫਤਰ ਗਿਆ, ਮੈਂ ਸਮਾਂ ਵੀ ਦੇਖਿਆ, ਫੋਨ ਸੁਣ ਕੇ ਮੈਂ ਦੌੜਦਾ ਹੀ ਮੁੜ ਆਇਆ ਤੇ ਥਰਮਸ ਦੇਖ, ਮੈਨੂੰ ਜਾਣ ਆਉਣ ਵਿਚ ਕੇਵਲ 80 ਸਕਿੰਟ ਲੱਗੇ ਸੀ ਤੇ ਥਰਮਸ ਕਿਸੇ ਨੇ ਨਾਹ ਛੇੜੀ ਸੀ ਨਾਹ ਹਿਲਾਈ ਸੀ, ਮੈਂ ਮੁੜ ਕੇ ਜਾਣ ਹੀ ਵਾਲਾ ਸੀ ਮੈਂ ਸੋਚਿਆ ਮੈਂ ਖੋਲ੍ਹ ਕੇ ਤਾਂ ਦੇਖਾਂ, ਮੈਂ ਥਰਮਸ ਖੋਲ੍ਹੀ, ਮੇਰਾ ਮੂੰਹ ਸੜਨ ਤੋਂ ਬਚ ਗਿਆ, ਐਨੀ ਜ਼ੋਰ ਦੀ ਭਾਫ ਨਿਕਲੀ।

ਜੋਅ ਮੈਂ ਤੇਰੇ ਨਾਲ ਗੱਲ ਕਰਨੀ ਹੈ, ਮੈਂ ਆਖਿਆ।

ਜੋਅ ਬੜਾ ਝੇਂਪਦਾ ਮੇਰੇ ਕੋਲ ਆਇਆ। ਅਸੀਂ ਤਾਂ ਪੁਰਾਣੇ ਮਿਤਰ ਹਾਂ, ਤੂੰ ਅੱਜ ਘਰ ਨਹੀਂ ਜਾਵੇਂਗਾ ਜਦੋਂ ਤਕ ਤੂੰ ਮੈਨੂੰ ਇਹ ਨਹੀਂ ਦੱਸੇਂਗਾ ਕਿ ਤੇਰੀ ਥਰਮਸ ਦਾ ਕੀ ਕਿੱਸਾ ਹੈ।

ਰਾਜ਼ ਖੁਲ੍ਹ ਗਿਆ। ਜੋਅ ਨੇ ਮੈਨੂੰ ਦੱਸਿਆ ਜਦੋਂ ਸਵਾਮੀ ਜੀ ਭਾਰਤ ਜਾ ਰਹੇ ਸੀ ਤਾਂ ਉਹ ਜੋਅ ਨੂੰ ਨਾਲ ਲੈ ਕੇ ਬਿਲਡਿੰਗ ਵਿਚ ਗਏ, ਸਾਰਾ ਚੱਕਰ ਲਗਾਇਆ ਤੇ ਜਾਣ ਲੱਗਿਆਂ ਇਹ ਥਰਮਸ ਮੇਰੇ ਹੱਥ ਫੜਾ ਦਿਤੀ, ਜੋਅ ਨੇ ਇਸ ਵਿਚ ਰੋਜ਼ ਟਿਲਕ ਪੀਣਾ ਸੀ, ਜੇ ਕੋਈ ਥੱਕ ਜਾਵੇ, ਬਿਮਾਰ ਹੋ ਜਾਵੇ ਤਾਂ ਉਸ ਨੂੰ ਵੀ ਇਸ ਵਿਚੋਂ ਟਿਲਕ ਪਿਲਾਉਣਾ ਹੈ। ਨਾਲ ਹੀ ਸਵਾਮੀ ਜੀ ਨੇ ਮੈਨੂੰ ਕਿਹਾ ਕਿ ਰਾਤ ਨੂੰ ਥਰਮਸ ਮੈਂ ਘਰ ਲੈ ਜਾਣੀ ਹੈ ਤੇ ਆਪਣੀ ਰਸੋਈ ਦੇ ਫੱਟੇ ਉਤੇ ਰੱਖ ਦੇਣੀ ਹੈ।

ਇਹ ਆਪਣੇ ਆਪ ਹੀ ਭਰ ਜਾਂਦੀ ਹੈ, ਜੋਅ ਕਹਿਣ ਲੱਗਾ।

ਅਪ੍ਰੈਲ ਦਾ ਮਹੀਨਾ ਆ ਗਿਆ ਸੀ, ਮੁਰੰਮਤਾਂ ਤਕਰੀਬਨ ਪੂਰੀਆਂ ਹੋ ਗਈਆਂ ਸੀ। ਇਕ ਦਿਨ ਮੈਂ ਟਿਲਕ ਪਿਆਲੇ ਵਿਚ ਪਾਇਆ। ਜਿਵੇਂ ਹੀ ਮੈਂ ਰੱਖਣ ਲੱਗਾ, ਥਰਮਸ ਮੇਰੇ ਹੱਥੋਂ ਫਿਸਲ ਗਈ ਤੇ ਥੱਲੇ ਫਰਸ਼ ਤੇ ਡਿੱਗ ਪਈ ਤੇ ਅੰਦਰ ਦਾ ਸ਼ੀਸ਼ਾ ਚੂਰ ਚੂਰ ਹੋ ਗਿਆ। ਮੈਂ ਤੇ ਜੋਅ ਨੇ ਇਕ ਦੂਸਰੇ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਦੇਖਿਆ ਤੇ ਅਸੀਂ ਦੋਨਾਂ ਨੇ ਇਕ ਗੱਲ ਸੋਚੀ, ਉਹ ਹੀ ਅਬੜਵਾਹੇ ਸਾਡੇ ਮੂੰਹ ਵਿਚੋਂ ਨਿਕਲੀ, ਸਵਾਮੀ ਆ ਰਹੇ ਹੋਣੇ ਨੇ।

ਦੂਸਰੇ ਦਿਨ ਐਤਵਾਰ ਦੇ ਇਕੱਠ ਤੋਂ ਬਾਅਦ ਟੈਲੀਫਨ ਆਇਆ, ਥਰੀਸਾ ਸੁਣਨ ਗਈ, ਜਿਵੇਂ ਹੀ ਉਸ ਨੇ ਟੈਲੀਫੋਨ ਰੱਖਿਆ, ਇਸ ਤਰ੍ਹਾਂ ਲੱਗਾ ਜਿਵੇਂ ਕੋਈ ਆਇਆ ਹੋਵੇ। ਇਸ ਤੋਂ ਪਹਿਲਾਂ ਉਹ ਮੁੜ ਕੇ ਦੇਖਦੀ ਹੈ, ਉਸ ਦੀ ਪਿੱਠ ਤੇ ਐਨੀ ਜ਼ੋਰ ਦੀ ਥੱਪੜ ਮਾਰਿਆ ਕਿ ਉਹ ਅੱਗੇ ਪਏ ਮੇਜ਼ ਤੇ ਟੇਢੀ ਹੋ ਗਈ। ਉਸ ਨੇ ਗੁੱਸੇ ਦੀ ਭਰੀ ਹੋਈ ਨੇ ਜਿਵੇਂ ਹੀ ਪਿਛੇ ਮੁੜ ਕੇ ਦੇਖਿਆ, ਉਹ ਖੁਸ਼ੀ ਨਾਲ ਉਛਲ ਪਈ, ਜਦੋਂ ਉਸ ਨੇ ਸਵਾਮੀ ਜੀ ਦਾ ਮੁਸਕਰਾਉਂਦਾ ਚਿਹਰਾ ਦੇਖਿਆ, ਸਵਾਮੀ ਜੀ ਨੇ ਥੋੜ੍ਹੀ ਜਿਹੀ ਦਾਹੜ੍ਹੀ ਵਧਾਈ ਹੋਈ ਸੀ ਤੇ ਮੁੱਛਾਂ ਵੀ ਰੱਖੀਆਂ ਹੋਈਆਂ ਸੀ।

ਹੇ ਬੱਚਿਓ, ਆਓ ਸਾਰੇ ਪੀਜ਼ਾ ਖਾਈਏ।

## ਸ਼ਾਨਦਾਰ ਉਦਘਾਟਨ

ਸਵਾਮੀ ਜੀ ਦੇ ਆਉਣ ਨਾਲ ਮੁਰੰਮਤਾਂ ਦਾ ਕੰਮ ਬਹੁਤ ਹੀ ਥੋੜ੍ਹੇ ਸਮੇਂ ਵਿਚ ਪੂਰਾ ਹੋ ਗਿਆ, ਅੰਦਰ ਦਾ ਕੰਮ ਖਤਮ ਹੋਣ ਤੋਂ ਬਾਅਦ ਸਾਰੇ ਦੇ ਸਾਰੇ ਬਾਹਰ ਦੇ ਕੰਮ ਵਿਚ ਜੁਝ ਪਏ। ਸਾਰੀ ਜਗ੍ਹਾ ਐਡੀ ਸੋਹਣੀ ਲਗਣ ਲਗ ਪਈ ਜਿਵੇਂ ਕਿਸੇ ਸੰਸਥਾ ਦਾ ਸੋਹਣਾ ਕੇਂਦਰ ਦਫਤਰ ਹੋਵੇ। ਸਵਾਮੀ ਜੀ ਉਤਸ਼ਾਹ ਭਰੇ ਕਦੇ ਇਕ ਜਗ੍ਹਾ ਕਦੀ ਦੂਸਰੀ ਜਗ੍ਹਾ ਭਾਵ ਜਿਥੇ ਵੀ ਕੰਮ ਹੋ ਰਿਹਾ ਸੀ ਉਥੇ ਹੀ ਸਵਾਮੀ ਜੀ ਦੇਖਣ ਆਉਂਦੇ, ਕਿਤੇ ਸਵਾਮੀ ਜੀ ਦਰਖਤ ਲਗਾ ਰਹੇ ਹੁੰਦੇ, ਕਿਤੇ ਜੀਨਜ਼ ਖਰੀਦ ਰਹੇ ਹੁੰਦੇ, ਕਿਤੇ ਡਾ. ਬੈਲਨਟਾਈਨ ਲਈ ਉਨ੍ਹਾਂ ਦੀ ਡਿਸਪੈਂਸਰੀ ਦੇਖ ਰਹੇ ਹੁੰਦੇ, ਕਿਤੇ ਹੋਮਿਓਪੈਥਿਕ ਦਵਾਈਆਂ ਦਾ ਆਰਡਰ ਦੇ ਰਹੇ ਹੁੰਦੇ, ਫੇਰ ਸ਼ਾਮ ਨੂੰ ਪ੍ਰਵਚਨ ਕਰ ਰਹੇ ਹੁੰਦੇ, ਰਾਤ ਨੂੰ ਫੇਰ ਬੱਤੀਆਂ ਲਗਵਾ ਰਹੇ ਹੁੰਦੇ, ਬਾਹਰ ਦੇ ਗੇਟ ਤੇ ਵੱਡੀ ਸਾਰੀ ਬੱਤੀ ਲਗਵਾਈ, ਫੇਰ ਸ਼ਾਮ ਨੂੰ ਸਾਰੇ ਕੰਮ ਕਰਨ ਲਈ ਖਾਣਾ ਵੀ ਤਿਆਰ ਕਰ ਰਹੇ ਹੁੰਦੇ, ਕੀ ਨਹੀਂ ਸੀ ਸਵਾਮੀ ਜੀ ਕਰਦੇ, ਫੁੱਲ ਲਗਾਉਣੇ, ਆਪਣੀ ਕੁਟੀਆ ਦੇ ਆਸ ਪਾਸ ਬਾੜ ਕਰਨੀ, ਆਪਣੇ ਕੁੱਤੇ ਲਈ ਦੌੜਨ ਦੀ ਜਗ੍ਹਾ ਬਣਾਉਣੀ। ਇਹ ਕਦੀ ਵੀ ਦਫਤਰ ਵਿਚ ਬੈਠ ਕੇ ਕਿਸੇ ਚੀਜ਼ ਲਈ ਵੀ ਹੁਕਮ ਨਹੀਂ ਸੀ ਕਰਦੇ, ਉਨ੍ਹਾਂ ਦਾ ਕੰਮ ਕਰਵਾਉਣ ਦਾ ਤਰੀਕਾ ਨਾਲ ਹੋ ਕੇ ਕੰਮ ਕਰਨਾ ਹੀ ਸੀ। ਸਾਨੂੰ ਸਾਰਿਆਂ ਨੂੰ ਕਦੀ ਵੀ ਇਹ ਨਹੀਂ ਸੀ ਲਗਦਾ ਜੋ ਸਵਾਮੀ ਜੀ ਕੰਮ ਕਰਨ ਦਾ ਹੁਕਮ ਦੇ ਰਹੇ ਹਨ। ਸਵਾਮੀ ਜੀ ਨੂੰ ਸੜਕਾਂ ਬਨਵਾਉਣ ਦਾ ਬਹੁਤ ਹੀ ਅਨੁਭਵ ਸੀ, ਇਸੇ ਕਰਕੇ ਉਨ੍ਹਾਂ ਨੇ ਸਾਰੇ ਬਾਗ ਵਿਚ ਪੱਥਰ ਲਗਾ ਕੇ ਚੱਲਣ ਲਈ ਰਾਹ ਬਣਾਇਆ, ਸਵਾਮੀ ਜੀ ਨੇ ਆਪਣੇ ਦਫਤਰ ਦਾ ਕਮਰਾ ਬਹੁਤ ਹੀ ਸੋਹਣਾ ਬਣਾਇਆ। ਸਵਾਮੀ ਜੀ ਨੇ ਰਸੋਈ ਵਿਚ ਸਾਰੇ ਭਾਂਡੇ ਦੇਖੇ ਤੇ ਸਾਰਾ ਪ੍ਰਬੰਧ ਕੀਤਾ ਤਾਂ ਜੋ ਕੋਈ ਵੀ ਚੀਜ਼ ਨਾ ਭਾਂਡੇ, ਨਾ ਖਾਣ ਦਾ ਸਮਾਨ ਥੋੜ੍ਹਾ ਹੋ ਜਾਵੇ। ਸਵਾਮੀ ਜੀ ਨੇ ਥਰੀਸਾ ਨੂੰ

ਕਿਹਾ ਕਿ ਉਹ ਟਾਈਪ ਦਾ ਕਮਰਾ ਦਫਤਰ ਪੂਰਾ ਠੀਕ ਕਰਕੇ ਸੈਟ ਕਰ ਦੇਣ। ਗੁਪਾਲ ਨੇ ਸਾਡਾ ਪਹਿਲਾਂ ਪ੍ਰੈਸ ਫਿੱਟ ਕੀਤਾ। ਇਹ ਸਾਰਾ ਕੁਝ ਕਰਕੇ ਗੈਰਜ ਵਿਚਕਾਰ ਖੜ੍ਹੀ ਕਰਨ ਦੀ ਕੋਈ ਜਗ੍ਹਾ ਨਾਂਹ ਰਹੀ। ਜਦੋਂ ਵੀ ਕੋਈ ਨਵਾਂ ਬੰਦਾ ਆਉਂਦਾ ਸਵਾਮੀ ਜੀ ਨੂੰ ਉਸ ਦੇ ਸਾਰੇ ਗੁਣ ਝੱਟ ਹੀ ਪਤਾ ਲਗ ਜਾਂਦੇ, ਸਭ ਤੋਂ ਵਿਸ਼ੇਸ਼ ਗੱਲ ਇਹ ਕਿ ਬਹੁਤ ਵਾਰੀ ਉਸ ਨੂੰ ਆਪ ਵੀ ਇਹ ਨਹੀਂ ਪਤਾ ਹੁੰਦਾ ਕਿ ਉਸ ਵਿਚ ਇਹ ਗੁਣ ਹਨ। ਲੋਹੇ ਦਾ ਕੰਮ ਕਰਨ ਵਾਲੇ ਇਕ ਸੱਜਣ ਆਏ, ਉਸ ਤੋਂ ਬਾਅਦ ਅਸੀਂ ਦੇਖਿਆ ਅਗਲੇ ਦਿਨ ਵੱਡਾ ਸਾਰਾ ਲੋਹੇ ਦਾ ਗਾਰਡਰ ਹਾਲ ਵਿਚ ਲੱਗਿਆ ਹੋਇਆ ਸੀ।

ਕਾਨ੍ਹਪੁਰ ਤੋਂ ਸਵਾਮੀ ਜੀ ਦੇ ਸ਼ਿਸ਼ ਮਿਸ਼ਰਾ ਜੀ ਆਏ ਤੇ ਉਨ੍ਹਾਂ ਨੂੰ ਐਡਮਨਿਸਟਰੇਟਰ ਬਣਾ ਦਿਤਾ ਗਿਆ ਭਾਵ ਮੇਰਾ ਕੰਮ ਉਨ੍ਹਾਂ ਨੂੰ ਦੇ ਦਿਤਾ ਗਿਆ। ਪਹਿਲਾਂ ਤਾਂ ਮੈਨੂੰ ਐਨ ਦੇ ਫੈਸਲੇ ਤੇ ਬੜੀ ਹੈਰਾਨੀ ਹੋਈ, ਮੈਨੂੰ ਬਹੁਤ ਗੁੱਸਾ ਵੀ ਆਇਆ, ਮੈਂ ਸੋਚਿਆ ਐਨ ਨੂੰ ਇਕ ਦਮ ਮੈਨੂੰ ਇਸ ਤਰ੍ਹਾਂ ਹਟਾਉਣ ਦਾ ਕੋਈ ਹੱਕ ਨਹੀਂ ਸੀ, ਕੋਈ ਗੱਲ ਬਣਦੀ ਹੀ ਨਹੀਂ, ਜਦੋਂ ਐਨ ਨੂੰ ਪਿਛਲੀ ਪਤਝੜ ਕੋਈ ਨਹੀਂ ਮਿਲ ਰਿਹਾ ਸੀ ਉਦੋਂ ਕਿਸ ਤਰ੍ਹਾਂ ਐਨ ਨੇ ਮੇਰੀਆਂ ਮਿੰਨਤਾਂ ਕੀਤੀਆਂ, ਮੇਰੀ ਹਉਮੈ ਨੂੰ ਠੇਸ ਪਹੁੰਚੀ, ਮੈਨੂੰ ਚੰਗਾ ਨਹੀਂ ਲੱਗਿਆ, ਕਿਸੇ ਨੂੰ ਇਹ ਨਹੀਂ ਦਿਸਿਆ ਮੈਂ ਕਿੰਨਾ ਕੰਮ ਕੀਤਾ ਹੈ? ਕੀ ਮੈਂ ਚੰਗਾ ਕੰਮ ਨਹੀਂ ਕੀਤਾ? ਕਿੰਨੀ ਮਿਹਨਤ ਮੈਂ ਕੀਤੀ, ਮੇਰਾ ਧੰਨਵਾਦ ਕਿਥੇ ਗਿਆ? ਕੀ ਕੁਝ ਮੈਂ ਨਹੀਂ ਕੀਤਾ? ਕਿਉਂਕਿ ਹੁਣ ਅਉਖੀ ਘੜੀ ਲੰਘ ਗਈ, ਬਹੁਤ ਸਾਰਾ ਕੰਮ ਹੋ ਚੁੱਕਾ ਸੀ, ਔਖਾ ਤੇ ਬਹੁਤਾ ਕੰਮ ਹੋ ਚੁੱਕਾ ਸੀ। ਹੁਣ ਐਨ ਸਿਹਰਾ ਉਸ ਭਾਰਤੀ ਨੂੰ ਦੇਣਾ ਚਾਹੁੰਦੀ ਸੀ। ਇਹ ਸਾਰੀਆਂ ਗੱਲਾਂ ਸੋਚ ਕੇ ਮੇਰਾ ਦਿਮਾਗ ਘੁੰਮ ਗਿਆ, ਮੈਂ ਬਹੁਤ ਦੁਖੀ ਹੋ ਗਿਆ, ਮੈਨੂੰ ਐਨਾ ਗੁੱਸਾ ਆ ਗਿਆ, ਮੈਨੂੰ ਇਸ ਤਰ੍ਹਾਂ ਲਗਣ ਲੱਗਾ ਕਿ ਮੈਂ ਫਟ ਜਾਵਾਂਗਾ।

ਮੈਂ ਛੇਤੀ ਛੇਤੀ ਐਨ ਕੋਲ ਗਿਆ, ਐਨ ਸਵਾਮੀ ਜੀ ਦੇ ਕਮਰੇ ਵਿਚ ਬੈਠੀ ਚਾਹ ਪੀ ਰਹੀ ਸੀ। ਮੈਂ ਐਨ ਨੂੰ ਕਿਹਾ, ਐਨ ਤੂੰ ਗਲਤ ਕੰਮ ਕਰ ਰਹੀ ਹੈਂ। ਐਨ ਬੜੀ ਹੀ ਧੀਰਜ ਨਾਲ ਕਹਿਣ ਲੱਗੀ ਮੈਂ ਚੇਅਰਪਰਸਨ ਹਾਂ, ਮੈਂ ਆਪਣੇ ਫੈਸਲੇ ਆਪ ਕਰ ਸਕਦੀ ਹਾਂ। ਮੈਂ ਦੇਖ ਰਿਹਾ ਸੀ, ਮੇਰੇ ਸਾਮ੍ਹਣੇ ਇਹ ਬੜੀ ਹੰਡੀ ਹੋਈ ਜ਼ਿੱਦੀ, ਕਾਰੋਬਾਰ ਕਰਨ ਵਾਲੀ ਬੀਬੀ ਬੈਠੀ ਹੈ। ਮੈਂ ਐਨ ਬਾਰੇ ਸੁਣਿਆ ਸੀ। ਮੈਂ ਐਨ ਦੀ ਆਵਾਜ਼ ਤੋਂ ਉਸ ਦੇ ਬੋਲਣ ਦੇ ਤਰੀਕੇ ਤੋਂ ਸਮਝ ਗਿਆ ਸੀ ਜੋ ਉਸ ਨੇ ਕੀਤਾ ਹੈ, ਮੈਨੂੰ ਮੰਨਣਾ ਹੀ ਪਵੇਗਾ ਹੋਰ ਕੋਈ ਤਰੀਕਾ ਹੀ ਨਹੀਂ ਹੈ, ਮੈਂ ਸਵਾਮੀ ਜੀ ਵਲ ਦੇਖਿਆ, ਉਹ ਤਾਂ ਆਪਣੀ ਆਰਾਮ ਦੇਹ ਕੁਰਸੀ ਤੇ ਪੂਰੀ ਤਰ੍ਹਾਂ ਆਰਾਮ ਹੀ ਕਰ ਰਹੇ ਸੀ, ਕਦੀ ਕਦੀ ਉਹ ਸਾਨੂੰ ਦੇਖ ਲੈਂਦੇ। ਉਨ੍ਹਾਂ ਨੇ ਕੁਝ ਨਹੀਂ ਕਿਹਾ, ਪਰ ਉਹ ਸਾਡੀ ਗੱਲ ਸੁਣਦੇ ਰਹੇ ਜੋ ਜੋ ਮੈਂ ਕਹਿੰਦਾ ਰਿਹਾ। ਹਾਰ ਕੇ ਮੈਂ ਮੰਨ ਗਿਆ ਕਿ ਮੇਰੀ ਬਹਿਸ ਕਰਨੀ ਜਾਂ ਕੁਝ ਵੀ ਕਹਿਣਾ ਬੇਅਰਥ ਹੈ। ਮੈਂ ਉਠਿਆ ਤੇ ਤੁਰਦੇ ਤੁਰਦੇ ਨੇ ਕਿਹਾ, "ਐਨ ਮੈਂ ਹਾਲੇ ਵੀ ਕਹਾਂਗਾ ਕਿ ਤੂੰ ਗਲਤੀ ਕਰ ਰਹੀ ਹੈਂ, ਮੈਨੂੰ ਕੋਈ ਨੌਕਰੀ ਨਹੀਂ ਚਾਹੀਦੀ, ਇਸ ਵਿਚ ਕੋਈ ਤਨਖਾਹ ਤਾਂ ਸੀ ਹੀ ਨਹੀਂ।"

ਦੂਸਰੇ ਦਿਨ ਸਵਾਮੀ ਜੀ ਮੈਨੂੰ ਬਾਹਰ ਮਿਲੇ ਤੇ ਕਹਿਣ ਲੱਗੇ, "ਜਸਟਿਨ! ਤੂੰ ਐਨ ਨਾਲ ਚੰਗਾ ਵਾਦ ਵਿਵਾਦ ਕੀਤਾ ਪਰ ਤੈਨੂੰ ਗੁੱਸਾ ਨਹੀਂ ਸੀ ਕਰਨਾ ਚਾਹੀਦਾ, ਨਾ ਹੀ ਉਚਾ ਬੋਲਣਾ ਚਾਹੀਦਾ ਸੀ, ਉਚੀ ਬੋਲਣ ਨਾਲ, ਗੁੱਸਾ ਕਰਨ ਨਾਲ ਐਨ ਨੂੰ ਵਧੇਰੇ ਜ਼ਿੱਦ ਆ ਗਈ, ਉਹ ਜ਼ਿੱਦੀ ਹੋ ਗਈ। ਸਵਾਮੀ ਜੀ ਅੱਗੇ ਲੰਘ ਗਏ ਪਰ ਉਨ੍ਹਾਂ ਦੇ ਸ਼ਬਦ ਮੇਰੇ ਕੰਨਾਂ ਵਿਚ ਵਜਦੇ ਰਹੇ।

ਥੋੜ੍ਹੇ ਦਿਨਾਂ ਬਾਅਦ ਜਦੋਂ ਠੰਢਾ ਹੋ ਕੇ ਮੈਂ ਸਭ ਕੁਝ ਸੋਚ ਰਿਹਾ ਸੀ, ਮੈਂ ਮਹਿਸੂਸ ਕੀਤਾ ਕਿੰਨਾ ਚੰਗਾ ਹੋਇਆ, ਮੈਂ ਸਵਾਮੀ ਜੀ ਦੀ ਸੰਸਥਾ ਵਿਚੋਂ ਵਿਹਲਾ ਹੋ ਗਿਆ ਤੇ ਮੈਂ ਪੂਰੀ ਤਰ੍ਹਾਂ ਨਾਲ ਆਪਣਾ ਪੜ੍ਹਾਉਣ ਦਾ ਹੀ ਕੰਮ ਕਰ ਰਿਹਾ ਹਾਂ। ਮੈਂ ਬਹੁਤ ਹੀ ਹਲਕਾ ਮਹਿਸੂਸ ਕੀਤਾ, ਉਹ ਮੇਰੇ ਜੀਵਨ ਦਾ ਕਾਜ ਨਹੀਂ ਸੀ, ਰੋਜ਼ ਦੇ ਕਾਰਜ ਕਰਨਾ, ਮੈਨੂੰ ਤਾਂ ਆਪਣਾ ਪੜ੍ਹਨਾ ਲਿਖਣਾ ਚਾਹੀਦਾ ਹੈ। ਕੁਝ ਹੋਰ ਕਰਨਾ ਚਾਹੀਦਾ ਹੈ, ਮੁਸਕਰਾ ਕੇ ਮੈਂ ਸਾਰੀ ਗੱਲਬਾਤ ਨੂੰ ਮੁੜ ਕੇ ਸੋਚਿਆ, ਐਨ ਨੂੰ ਪਤਾ ਸੀ ਕੰਮ ਕਿਵੇਂ ਕਰੀਦਾ ਹੈ, ਸੰਸਥਾ ਕਿਵੇਂ ਚਲਾਈਦੀ ਹੈ। ਮੈਨੂੰ ਤਾਂ ਕੇਵਲ ਪੜ੍ਹਾਉਣਾ ਹੀ ਆਉਂਦਾ ਹੈ। ਉਨ੍ਹਾਂ ਨੇ ਮਿਸ਼ਰਾ ਜੀ ਨੂੰ ਕੰਮ ਤੇ ਰਖ ਲਿਆ ਸੀ। ਮੈਂ ਆਪਣੀਆਂ ਕਲਾਸਾਂ ਤੇ ਮੁੜ ਕੇ ਚਲਾ ਗਿਆ ਸੀ, ਮੈਂ ਬਿਲਕੁਲ ਆਜ਼ਾਦ ਮਹਿਸੂਸ ਕਰਦਾ ਸੀ ਜਿਸ ਵੇਲੇ ਮਰਜ਼ੀ ਆਵਾਂ ਜਿਸ ਵੇਲੇ ਮਰਜ਼ੀ ਜਾਵਾਂ। ਜਦੋਂ ਮੈਂ ਫੈਸਲਾ ਕਰ ਲਿਆ ਸੀ, ਮੈਨੂੰ ਸਵਾਮੀ ਜੀ ਨੇ ਬੁਲਾਇਆ ਤੇ ਕਹਿਣ ਲੱਗੇ, "ਜਸਟਿਨ, ਤੂੰ ਐਡਮਨਿਸਟਰੇਸ਼ਨ ਕਰਨਾ ਚਾਹੁੰਦਾ ਹੈ ਕਿ ਪੜ੍ਹਾਉਣਾ ਚਾਹੁੰਦਾ ਹੈਂ? ਇਹ ਦੋਨੋਂ ਇਕ ਨਹੀਂ ਹਨ।

ਉਨ੍ਹਾਂ ਦੇ ਸਵਾਲ ਪੁੱਛਣ ਦੇ ਤਰੀਕੇ ਤੋਂ ਮੈਨੂੰ ਪਤਾ ਲਗ ਗਿਆ ਸੀ ਕਿ ਜਵਾਬ ਕੀ ਹੋਣਾ ਚਾਹੀਦਾ ਹੈ, ਮੈਂ ਬੇਨਤੀ ਕੀਤੀ, ਸਵਾਮੀ ਜੀ, ਮੈਂ ਇਕ ਚੰਗਾ ਅਧਿਆਪਕ ਬਣਨਾ ਚਾਹੁੰਦਾ ਹਾਂ, ਇਕ ਮਹਾਂਪੁਰਖ ਬਣਨਾ ਚਾਹੁੰਦਾ ਹਾਂ, ਤੁਹਾਡੀ ਤਰ੍ਹਾਂ ਹੀ। ਸਵਾਮੀ ਜੀ ਨੇ ਮੇਰੇ ਮੋਢਿਆਂ ਤੇ ਬਾਂਹ ਰੱਖੀ ਤੇ ਅਸੀਂ ਇਕੱਠੇ ਹਾਲ ਕਮਰੇ ਵਲ ਤੁਰ ਪਏ ਤੇ ਆਪਣੇ ਆਪਣੇ ਕੰਮ ਲਗ ਗਏ। ਉਸ ਰਾਤ ਨੂੰ ਮੈਂ ਤੇ ਐਨ ਨੇ ਇਕ ਦੂਸਰੇ ਨੂੰ ਗਲਵਕੜੀ ਪਾਈ ਤੇ ਉਸ ਮੈਨੂੰ ਮਾਂ ਦਾ ਨਿੱਘ ਦਿਤਾ ਤੇ ਮੇਰੇ ਕੋਲੋਂ ਐਨ ਨੂੰ ਪੁੱਤਰ ਦਾ ਨਿੱਘ ਪ੍ਰਾਪਤ ਕੀਤਾ।

(ਬਾਕੀ ਪੰਨਾ 59 ਤੇ)

# ਸੰਸਾ ਇਹ ਸੰਸਾਰ ਹੈ

***ਸੰਤ ਵਰਿਆਮ ਸਿੰਘ ਜੀ***
***ਉਤਾਰਾ ਕਰਤਾ – ਬੀਬੀ ਦੇਵਿੰਦਰ ਕੌਰ***

*(ਲੜੀ ਜੋੜਨ ਲਈ ਦੇਖੋ, ਜੂਨ ਅੰਕ, ਪੰਨਾ –16)*

ਇਕ ਵਾਰੀ ਨਾਮਦੇਵ ਜੀ ਨੂੰ ਬਹੁਤ ਸਾਰੇ ਸਾਥੀਆਂ ਸਮੇਤ ਆਪ ਜੀ ਨੂੰ ਸੱਦਾ ਆਇਆ ਕਿ ਮਹਾਰਾਜ ਆਪ ਕੇਵਲ ਦੱਖਣ ਦੇ ਅੰਦਰ ਹੀ ਨਾ ਬੈਠੋ, ਥੋੜ੍ਹਾ ਫਿਰ ਤੁਰ ਕੇ ਦਰਸ਼ਨ ਦਿਓ ਕਿਉਂਕਿ ਤੀਰਥ ਅਸਥਾਨ ਬਣਾਏ ਸੀ, ਜਿਥੇ ਸਾਧੂ ਮਹਾਤਮਾ ਇਕੱਠੇ ਹੋਇਆ ਕਰਦੇ ਸਨ, ਉਥੇ ਆ ਕੇ ਸੰਗਤਾਂ ਵੀ ਦਰਸ਼ਨ ਕਰਦੀਆਂ ਸਨ ਤੇ ਮਹਾਤਮਾ ਉਪਦੇਸ਼ ਦਿਆ ਕਰਦੇ ਸਨ। ਤੀਰਥ ਹੁੰਦੇ ਹੀ ਇਸ ਵਾਸਤੇ ਸਨ ਕਿ ਉਥੇ ਇਸ਼ਨਾਨ ਵੀ ਕਰ ਲਓ ਤੇ ਸੰਤਾਂ ਦੇ ਬਚਨ ਵੀ ਸੁਣ ਲਓ। ਸੋ ਨਾਮਦੇਵ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ! ਵਾਹਿਗੁਰੂ ਜੀ ਤੁਹਾਡੇ ਬਹੁਤ ਨੇੜੇ ਹਨ, ਤੁਸੀਂ 72 ਵਾਰੀ ਵਾਹਿਗੁਰੂ ਜੀ ਦੇ ਸਾਕਾਰ ਰੂਪ ਵਿਚ ਦਰਸ਼ਨ ਕੀਤੇ ਹਨ। ਸੋ ਤੁਸੀਂ ਹੁਣ ਏਥੇ ਨਾ ਬੈਠੋ, ਸੰਗਤਾਂ ਨੂੰ ਘੁੰਮ ਫਿਰਕੇ ਦਰਸ਼ਨ ਦਿਓ, ਕਿਉਂਕਿ ਸਾਰੇ ਮਹਾਤਮਾ ਤਾਂ ਆਪ ਪਾਸ ਪਹੁੰਚ ਨਹੀਂ ਸਕਦੇ, ਪਰ ਮਹਾਤਮਾ ਤਾਂ ਤੀਰਥ ਹੋਇਆ ਕਰਦੇ ਹਨ। ਇਕ ਜੜ੍ਹ ਤੀਰਥ ਹੁੰਦੇ ਹਨ, ਇਕ ਜੰਗਮ ਤੀਰਥ ਹੁੰਦੇ ਹਨ। ਜੜ੍ਹ ਤੀਰਥ ਕੋਲ ਕੇਵਲ ਇਕ ਫਲ ਹੋਇਆ ਕਰਦਾ ਹੈ। ਮਹਾਤਮਾ ਚਾਰ ਫਲ ਚੱਕੀਂ ਫਿਰਦੇ ਹਨ –

***ਚਾਰਿ ਪਦਾਰਥ ਜੇ ਕੋ ਮਾਗੈ॥***
***ਸਾਧ ਜਨਾ ਕੀ ਸੇਵਾ ਲਾਗੈ॥***

***ਪੰਨਾ – 266***

ਸਚਖੰਡ ਵਾਸੀ ਸੰਤ ਵਰਿਆਮ ਸਿੰਘ ਜੀ ਮਹਾਰਾਜ

ਧਰਮ ਉਹਨਾਂ ਕੋਲ ਹੁੰਦਾ ਹੈ, ਅਰਥ ਉਹਨਾਂ ਕੋਲ ਹੁੰਦਾ ਹੈ, ਕਾਮਨਾਵਾਂ ਪੂਰੀਆਂ ਕਰਨ ਦੀ ਸ਼ਕਤੀ ਉਹਨਾਂ ਕੋਲ ਹੁੰਦੀ ਹੈ, ਮੁਕਤੀ ਦਾ ਰਸਤਾ ਦੱਸਣ ਦੀ ਸ਼ਕਤੀ ਉਹਨਾਂ ਕੋਲ ਹੋਇਆ ਕਰਦੀ ਹੈ। ਫਿਰ ਕੀ ?

***ਤੀਰਥ ਕੀਏ ਏਕ ਫਲ ਸੰਤ ਮਿਲੇ ਫਲ ਚਾਰ।***
***ਗੁਰੂ ਮਿਲੇ ਫਲ ਅਨੇਕ ਹੈ ਕਹਤ ਕਬੀਰ ਵੀਚਾਰ।***

ਸੋ ਮਹਾਤਮਾ ਤੁਰ ਫਿਰ ਕੇ ਜੰਗਮ ਤੀਰਥ ਕਹਾਉਂਦੇ ਹਨ। ਜੰਗਮ ਉਸਨੂੰ ਆਖਦੇ ਹਨ ਜਿਹੜਾ ਤੁਰ ਕੇ, ਅੱਗੇ ਜਾ ਕੇ ਫਿਰ ਤੀਰਥ ਬਣਾ ਲਵੇ। ਜਿਥੇ ਜਾਏਗਾ ਉਥੇ ਹਜ਼ਾਰਾਂ ਬੰਦੇ ਬਚਨਾਂ ਦਾ ਇਸ਼ਨਾਨ ਕਰਨ ਆ ਜਾਣਗੇ ਤੇ ਹਜ਼ਾਰਾਂ ਬੰਦੇ ਉਹਨਾਂ ਦੇ ਬਚਨਾਂ ਦੇ ਪ੍ਰਭਾਵ ਨਾਲ ਜੀਵਨ ਬਦਲ ਲੈਣਗੇ, ਬੇਅੰਤ ਪਾਪਾਂ ਦਾ, ਕ੍ਰੋੜਾਂ ਪਾਪਾਂ ਦਾ ਨਾਸ ਹੋ ਜਾਵੇਗਾ। ਸੋ ਉਹ ਤੀਰਥ ਮਹਾਤਮਾ ਹੋਇਆ ਕਰਦੇ ਹਨ ਤੇ ਉਹਨਾਂ ਦੀ ਧੂੜੀ ਨੂੰ ਜਿਹੜੇ ਜੜ੍ਹ ਤੀਰਥ ਹਨ ਉਹ ਅਕਾਲ ਪੁਰਖ ਪਾਸ ਬੇਨਤੀ ਕਰਦੇ ਹਨ –

***ਗੰਗਾ ਜਮੁਨਾ ਗੋਦਾਵਰੀ ਸਰਸੁਤੀ***
***ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥***

***ਪੰਨਾ – 1263***

ਕਿਉਂ ਕਰਦੇ ਹਨ, ਕਹਿੰਦੇ ਸਾਡੇ ਵਿਚ ਪਾਪੀ ਨਹਾ ਗਏ।

***ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ***
***ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥***

***ਪੰਨਾ – 1263***

ਜੇਕਰ ਸਾਧੂ ਦੀ ਧੂੜ ਮਿਲ ਜਾਵੇ ਤਾਂ ਉਹ ਮੈਲ ਹਟਾ ਦਿੰਦੀ ਹੈ। ਇਸ ਤਰ੍ਹਾਂ ਪੜ੍ਹ ਲਓ –

***ਧਾਰਨਾ – ਤੀਰਥ ਵੀ ਲੋਚਦੇ ਸੰਤਾਂ ਦੀ***
***ਧੂੜੀ ਤਾਈ –2, 2.***

ਸਾਰੀ ਗੱਲ ਵਿਚਾਰ ਕੇ ਨਾਮਦੇਵ ਜੀ ਨੇ ਤੀਰਥਾਂ ਤੇ ਇਸ਼ਨਾਨ ਕਰਨਾ, ਸੰਗਤਾਂ ਨੂੰ ਦਰਸ਼ਨ ਦੇਣੇ ਤੇ ਦੇਸ਼ ਵਿਚ ਭ੍ਰਮਣ ਕਰਨ ਦਾ ਸੰਕਲਪ ਬਣਾ ਲਿਆ ਤਾਂ ਕਾਫੀ ਸਾਥੀ ਨਾਲ ਲੈ ਕੇ ਤੇ ਕਾਫੀ ਸਮੇਂ ਤਕ ਆਪ ਘੁੰਮਦੇ ਰਹੇ। ਪੰਜਾਬ ਵੀ ਆਏ, ਦਿੱਲੀ ਵੀ ਆਏ, ਬੜੀ ਜੈ ਜੈਕਾਰ ਹੋਈ। ਕਾਫੀ ਸਮੇਂ ਤੋਂ ਬਾਅਦ ਜਦ ਕਾਫੀ ਸਾਲ ਲੰਘ ਗਏ, ਜਦੋਂ ਵਾਪਸ ਗਏ ਤੇ ਦੇਖਿਆ ਜਿਹੜੀਆਂ ਉਹਨਾਂ ਦੀਆਂ ਝੌਂਪੜੀਆਂ ਹੁੰਦੀਆਂ ਸਨ, ਹੁਣ ਹੈ ਹੀ ਨਹੀਂ। ਉਥੇ ਵੱਡਾ ਸਾਰਾ ਕਿਲਾ ਬਣਿਆ ਪਿਆ ਹੈ। ਮਹੱਲ ਬਣਿਆ ਪਿਆ ਹੈ, ਕੰਧਾਂ ਖਿਚੀਆਂ ਪਈਆਂ ਹਨ, ਬਹੁਤ ਵੱਡੀ ਹਵੇਲੀ ਬਣਾ ਲਈ, ਮਕਾਨ ਬਣ ਗਏ, ਮਹਿਲ ਬਣਾ ਲਿਆ ਤਾਂ ਨਾਮਦੇਵ ਜੀ ਨੇ ਜਾ ਕੇ ਪੁਛਿਆ ਕਿ ਸਾਡੇ ਘਰ ਕਿਥੇ ਚਲੇ ਗਏ ? ਪਤਾ ਲਗਾ ਕਿ ਜਿਹੜਾ ਰਾਜਾ ਹੈ, ਉਸਨੇ ਬਣਾ ਲਏ ਹਨ। ਨਾਮਦੇਵ ਜੀ ਨੇ ਕਿਹਾ ਕਿ ਰਾਜੇ ਦਾ ਧਰਮ ਤਾਂ ਹੁੰਦਾ ਹੈ, ਨਿਆ ਕਰਨਾ। ਇਸ ਤਰ੍ਹਾਂ ਥੋੜ੍ਹੀ ਹੁੰਦਾ ਹੈ ਕਿ ਅਗਲਿਆਂ ਦੇ ਘਰ ਢਾਹ ਕੇ ਆਪਣੇ ਮਹਿਲ ਬਣਾ ਲਓ।

***ਰਾਜੇ ਚੁਲੀ ਨਿਆਵ ਕੀ ............॥ਪੰਨਾ – 1240***

ਰਾਜੇ ਦਾ ਧਰਮ ਹੀ ਨਿਆ ਕਰਨਾ ਹੁੰਦਾ ਹੈ।

ਸੋ ਨਾਮਦੇਵ ਜੀ! ਰਾਜੇ ਪਾਸ ਚਲੇ ਗਏ। ਕਹਿਣ ਲੱਗੇ ਰਾਜਨ! ਅਸੀਂ ਤੀਰਥ ਯਾਤਰਾ ਲਈ ਗਏ ਸੀ। ਸਾਨੂੰ ਬਹੁਤ ਸਾਰਾ ਸਮਾਂ ਲਗ ਗਿਆ। ਏਥੇ ਜਿਹੜੇ ਸਾਰੇ ਘਰ ਸਨ ਉਹ ਤੁਸੀਂ ਢਾਹ ਦਿੱਤੇ। ਰਾਜੇ ਨੇ ਕਿਹਾ ਫੇਰ ਕੀ ਹੋ ਗਿਆ ਜੇ ਢਾਹ ਦਿੱਤੇ। ਨਾਮਦੇਵ ਜੀ ਨੇ ਕਿਹਾ ਕਿ ਘਰ ਢਾਹੁੰਣ ਵਾਸਤੇ ਕੋਈ ਨਾ ਕੋਈ ਕਾਰਨ ਤਾਂ ਹੋਣਾ ਚਾਹੀਦਾ ਹੈ। ਰਾਜੇ ਨੇ ਕਿਹਾ ਕਿ ਏਥੇ ਦੀ ਸਜਾਵਟ, ਇਥੇ ਦੀ ਵਿਉਂਤ ਵਿਚ ਫਰਕ ਪੈ ਰਿਹਾ ਸੀ, ਇਸ ਲਈ ਢਾਹ ਦਿੱਤੇ। ਜਿਹੜਾ ਮੈਂ ਨਕਸ਼ਾ ਬਣਾਇਆ ਸੀ ਉਹ ਠੀਕ ਨਹੀਂ ਸੀ ਰਹਿੰਦਾ। ਜਿੰਨੇ ਫੁਟ ਮੈਂ ਆਪਣਾ ਲੰਬਾ ਚੌੜਾ ਕਿਲ੍ਹਾ ਬਣਾਉਣਾ ਸੀ, ਉਹ ਸਹੀ ਨਹੀਂ ਸੀ ਬੈਠਦਾ। ਵਿਉਂਤ ਖਰਾਬ ਹੋ ਰਹੀ ਸੀ ਇਸ ਲਈ ਮੈਂ ਢਾਹ ਦਿੱਤੇ। ਉਸ ਵੇਲੇ ਨਾਮਦੇਵ ਜੀ ਨੇ ਇਸ ਤਰ੍ਹਾਂ ਫੁਰਮਾਇਆ –

***ਧਾਰਨਾ – ਰਾਜਾ ਮੰਦਰ ਬਣਾਵੇ ਆਪਣੇ,***
***ਢਾਕੇ ਮੇਰੀ ਰਾਮ ਕੁਟੀਆ –2, 2.***

ਨਾਮਦੇਵ ਜੀ ਕਹਿਣ ਲੱਗੇ, "ਰਾਜਨ! ਐਨੇ ਵੱਡੇ ਤੂੰ ਮਹਿਲ ਬਣਾ ਲਏ। ਘਟ ਤੋਂ ਘਟ ਗਰੀਬ ਦੇ ਰਹਿਣ ਵਾਲਾ ਥਾਂ ਤਾਂ ਰਖ ਲੈਣਾ ਸੀ। ਇਹ ਤਾਂ ਠੀਕ ਜੁਗਤ ਨਹੀਂ ਹੈ ਕਿ ਜਬਰਦਸਤੀ ਕਬਜ਼ਾ ਕਰ ਲਓ। ਅਸੀਂ ਤਾਂ ਸਿਰ ਲੁਕਾਉਣ ਵਾਸਤੇ ਥਾਂ ਬਣਾਇਆ ਹੋਇਆ ਸੀ। ਅਸੀਂ ਕੋਈ ਵੱਡੇ ਮਕਾਨ ਨਹੀਂ ਸੀ ਬਣਾਏ ਹੋਏ। ਜਿਹੜੇ ਤੁਸੀਂ ਜਰ ਨਾ ਸਕੇ।" ਰਾਜਾ ਬਹੁਤ ਅਭਿਮਾਨੀ ਸੀ। ਕਹਿਣ ਲੱਗਾ, ਫੇਰ ਕੀ ਹੋ ਗਿਆ? ਨਾਮਦੇਵ ਜੀ ਨੇ ਕਿਹਾ ਕਿ ਗੱਲ ਵੀਚਾਰ ਨਾਲ ਕਰਨੀ ਚਾਹੀਦੀ ਹੈ।

***ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥***
***ਪੰਨਾ – 692***

ਏਥੇ ਤਾਂ ਕਿਸੇ ਨੇ ਵੀ ਨਹੀਂ ਰਹਿਣਾ, ਇਸ ਤਰ੍ਹਾਂ ਕਥਨ ਹੈ –

***ਏਕ ਸ਼ਿਵ ਭਏ ਏਕ ਗਏ, ਏਕ ਫੇਰ ਭਏ,***
***ਰਾਮ ਚੰਦ੍ਰ ਕ੍ਰਿਸ਼ਨ ਕੇ, ਅਵਤਾਰ ਭੀ ਅਨੇਕ ਹੈ॥***
***ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ,***
***ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਾਏ ਹੈਂ॥***
***ਮੋਨਦੀ ਮਦਾਨ ਕੇਤੇ, ਅਸੁਨੀ ਕੁਮਾਰ ਕੇਤੇ,***
***ਅੰਸਾ ਅਵਤਾਰ ਕੇਤੇ, ਕਾਲ ਬਸ ਭਏ ਹੈਂ॥***
***ਪੀਰ ਔ ਪੀਕਾਂਬਰ ਕੇਤੇ, ਗਨੇ ਨ ਪਰਤ ਏਤੇ,***
***ਭੂਮ ਹੀ ਤੇ ਹੁਇਕੈ, ਫੇਰ ਭੂਮ ਕੀ ਮਿਲਏ ਹੈਂ॥***
***ਅਕਾਲ ਉਸਤਤਿ***

***ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ,***
***ਛਤ੍ਰ ਹੀ ਕੀ ਛਾਇਆ, ਕਈ ਕੋਲ ਲੌ ਚਲਤ ਹੈਂ॥***
***ਅਕਾਲ ਉਸਤਤਿ***

ਨਾਮਦੇਵ ਜੀ ਨੇ ਕਿਹਾ ਹੇ ਰਾਜਨ! ਐਡੇ ਵੱਡੇ ਔਲੀਏ, ਪੀਰ, ਪੈਗੰਬਰ, ਬ੍ਰਹਮਾ ਜੀ, ਵਿਸ਼ਨੂੰ ਜੀ, ਏਥੇ ਕੋਈ ਰਿਹੈ ਸੰਸਾਰ ਦੇ ਉਤੇ? ਇਕ ਆ ਜਾਂਦਾ ਹੈ ਚਲਾ ਜਾਂਦਾ ਹੈ, ਇਕ ਆ ਜਾਂਦਾ ਹੈ, ਫੇਰ ਚਲਾ ਜਾਂਦਾ ਹੈ। ਇਸ ਸੰਸਾਰ ਤੇ ਕੋਈ ਰਹਿ ਨਹੀਂ ਸਕਦਾ, ਗੱਲਾਂ ਇਸ ਤਰ੍ਹਾਂ ਕਰੀ ਜਾਂਦਾ ਹੈ ਜੋ ਸੋਭਦੀਆਂ ਨਹੀਂ ਹਨ। ਕਹਿੰਦੇ, ਦੇਖ ਇਕ ਮਾਰਕੰਡਾ ਰਿਸ਼ੀ ਹੋਇਆ ਹੈ, ਜਿਸ ਦੀ ਉਮਰ ਸਭ ਤੋਂ ਵਧ ਦਸਦੇ ਹਨ ਉਸਨੇ ਜ਼ਿੰਦਗੀ ਵਿਚ ਕੋਈ ਚੀਜ਼ ਨਹੀਂ ਸੀ ਬਣਾਈ।

***ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥***
***ਪੰਨਾ – 692***

ਜੇ ਉਸ ਨੂੰ ਪੁਛਣਾ ਮਾਰਕੰਡਾ ਜੀ! ਜਦੋਂ ਅਸੀਂ ਤੁਹਾਨੂੰ ਬਚਪਨ ਵਿਚ ਦੇਖਿਆ, ਉਦੋਂ ਵੀ ਤੁਸੀਂ ਏਹੀ ਛੱਪਰ ਜਿਹਾ ਸਿਰ ਤੇ ਰਖ ਲੈਂਦੇ ਸੀ। ਜਿਧਰ ਦੀ ਹਵਾ ਆਉਣੀ ਛਪਰੀ ਉਸ ਪਾਸੇ ਕਰ ਲੈਣੀ। ਜਿਧਰੋਂ ਬਾਰਸ਼ ਆਉਣੀ ਉਧਰ ਕਰ ਲੈਣੀ, ਜਿਧਰੋਂ ਧੁਪ ਆਉਣੀ ਉਧਰ ਕਰ ਲੈਣੀ। ਲੋਕਾਂ ਨੇ ਕਹਿਣਾ ਮਾਰਕੰਡਾ ਜੀ ਕੋਈ ਪੱਕਾ ਜਿਹਾ ਘਰ ਬਣਾ ਲਓ, ਮਹਾਰਾਜ! ਉਹਨਾਂ ਨੇ ਅੱਗੋਂ ਜਵਾਬ ਦੇਣਾ ਕਿ ਚਾਰ ਦਿਨ ਦੀ ਤਾਂ ਜ਼ਿੰਦਗੀ ਹੈ, ਪਤਾ ਨਹੀਂ ਕਾਲ ਨੇ ਕਿਸ ਵੇਲੇ ਗੁਲੇਲਾ ਮਾਰਨਾ ਹੈ। ਉਹਦੇ ਬਾਰੇ ਇਸ ਤਰ੍ਹਾਂ ਨਾਲ ਫੁਰਮਾਨ ਹੈ –

***ਧਾਰਨਾ – ਮਾਰਕੰਡੇ ਨੇ ਤਪਸਿਆ ਕੀਤੀ, ਮਾਰਕੰਡੇ ਨੇ,***
***ਮਾਰਕੰਡੇ ਨੇ ਤਪਸਿਆ ਕੀਤੀ,***
***ਛਪਰੀ 'ਚ ਦਿਨ ਕੱਟ ਕੇ ਪਿਆਰਿਓ,***
***ਪਿਆਰਿਓ, ਛਪਰੀ 'ਚ ਦਿਨ ਕੱਟ ਕੇ ਮਾਰਕੰਡੇ ਨੇ –2,***

***ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥***
***ਪੰਨਾ – 692***

ਮਾਰਕੰਡਾ ਕਿੰਨੀਆਂ ਸ਼ਕਤੀਆਂ ਵਾਲਾ ਹੋਇਆ ਹੈ, ਕਿੱਡੀ ਮਹਿਮਾ ਵਾਲਾ, ਕਿੱਡੇ ਪ੍ਰਭਾਵ ਵਾਲਾ ਹੋਇਆ ਮਾਰਕੰਡਾ। ਉਹ ਰਾਜੇ ਦਾ ਲੜਕਾ ਸੀ, ਇਸ ਦੀ ਉਮਰ ਨੌਂ ਸਾਲ ਸੀ, ਇਸ ਨੂੰ ਵਖਰਾ ਰਖਕੇ ਪਾਲਿਆ ਗਿਆ ਸੀ। ਕਿਉਂਕਿ ਪਹਿਲਾਂ ਦਸਿਆ ਗਿਆ ਸੀ ਕਿ ਇਹ ਨੌਂ ਸਾਲ ਤੋਂ ਬਾਅਦ ਮਰ ਜਾਵੇਗਾ। ਇਸ ਲਈ ਰਾਜਾ ਇਸਦੇ ਮੋਹ ਵਿਚ ਨਹੀਂ ਪੈਣਾ ਚਾਹੁੰਦਾ ਕਿਉਂਕਿ ਇਸਨੇ ਨੌਂ ਸਾਲ ਤੋਂ ਬਾਅਦ ਤਾਂ ਮਰ ਹੀ ਜਾਣਾ ਹੈ। ਸੋ ਜਿਸ ਦਾਈ ਨੇ ਇਸ ਨੂੰ ਪਾਲਿਆ ਸੀ ਉਹ ਬਹੁਤ ਪਿਆਰ ਕਰਦੀ ਸੀ ਇਸਨੂੰ। ਜਦੋਂ ਇਹ ਨੌਂ ਸਾਲ ਦਾ ਹੋਣ ਵਾਲਾ ਸੀ ਤਾਂ ਉਹ ਦਾਈ ਬਹੁਤ ਵੈਰਾਗ ਕਰਦੀ ਹੈ। ਮਾਰਕੰਡੇ ਨੇ ਪੁਛਿਆ ਮਾਤਾ ਤੂੰ ਕਿਉਂ ਰੋਂਦੀ ਹੈ? ਕਹਿਣ ਲੱਗੀ ਬੇਟਾ! ਮੈਂ ਤੇਰੀ ਮਾਂ ਤੇ ਨਹੀਂ ਹਾਂ, ਮੈਂ ਤਾਂ ਤੈਨੂੰ ਕੇਵਲ ਪਾਲਿਆ ਹੈ, ਤੂੰ ਤਾਂ ਰਾਜੇ ਤੇ ਰਾਣੀ ਦਾ ਲੜਕਾ ਹੈਂ। ਮਾਰਕੰਡੇ ਨੇ ਦਾਈ ਨੂੰ ਪੁਛਿਆ ਕਿ ਇਹ ਗੱਲ ਮੈਨੂੰ ਪਹਿਲਾਂ ਕਿਉਂ ਨਾ ਦੱਸੀ ਗਈ? ਦਾਈ ਨੇ ਕਿਹਾ ਕਿ ਤੇਰੀ ਉਮਰ ਸਾਰੀ ਨੌਂ ਸਾਲ ਦੀ ਹੈ। ਰਾਜੇ ਨੇ ਕਿਹਾ ਸੀ ਕਿ ਬੱਚੇ ਨੂੰ ਮੇਰੇ ਮੱਥੇ ਨਾ ਲਾਇਓ ਕਿਉਂਕਿ ਮੈਂ ਐਵੇਂ ਮੋਹ ਵਿਚ ਪੈ ਜਾਵਾਂਗਾ। ਸੋ ਇਸ ਕਰਕੇ ਅਸੀਂ ਵਖਰੀ ਥਾਂ ਤੇ ਰਹਿੰਦੇ ਹਾਂ। ਹੁਣ ਕਿਉਂਕਿ ਤੇਰੀ ਜ਼ਿੰਦਗੀ

(ਪੰਨਾ 3 ਦੀ ਬਾਕੀ)

ਦੇ ਗਹੁਜ ਭੇਦਾਂ ਦੀ ਸੋਝੀ ਪ੍ਰਾਪਤ ਹੁੰਦੀ ਹੈ –

***ਸੁਣਿਐ ਸਿਧ ਪੀਰ ਸੁਰਿ ਨਾਥ॥........***
***ਨਾਨਕ ਭਗਤਾ ਸਦਾ ਵਿਗਾਸੁ॥ ਪੰਨਾ – 2***

***ਸੁਣਿਐ ਈਸਰ ਬਰਮਾ ਇੰਦੁ॥........***
***ਸੁਣਿਐ ਸਾਸਤ ਸਿਮ੍ਰਿਤਿ ਵੇਦ॥........ ਪੰਨਾ –2***

ਟਿਕਾਉ ਵਿਚ ਨਾਮ ਸੁਣਨ ਨਾਲ ਸਤ, ਸੰਤੋਖੁ ਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ ਤੇ ਚਿੱਤ ਬਿਰਤੀ ਅਡੋਲਤਾ (ਸਹਿਜ) ਵਿਚ ਆ ਜਾਂਦੀ ਹੈ –

***ਸੁਣਿਐ ਸਤੁ ਸੰਤੋਖੁ ਗਿਆਨੁ।।.......***
***ਸੁਣਿਐ ਲਾਗੈ ਸਹਜਿ ਧਿਆਨੁ।....... ਪੰਨਾ – 3***

ਇਕ ਮਨ, ਇਕ ਚਿਤ ਨਾਮ ਸੁਣਨ ਨਾਲ ਗਿਆਨ–ਹੀਨ ਮਨੁੱਖ ਦੇ ਅੰਦਰ ਵੀ ਪ੍ਰਭੂ–ਪ੍ਰਕਾਸ਼ ਹੋ ਜਾਂਦਾ ਹੈ –

***ਸੁਣਿਐ ਅੰਧੇ ਪਾਵਹਿ ਰਾਹੁ॥***
***ਸੁਣਿਐ ਹਾਥ ਹੋਵੈ ਅਸਗਾਹੁ॥ ਪੰਨਾ – 3***

ਗੁਰੂ ਰਾਮਦਾਸ ਜੀ ਨੇ 'ਸਾਰੰਗ ਕੀ ਵਾਰ ਮਹਲਾ ੪' ਵਿਚ ਚਾਰ ਪਉੜੀਆਂ ਵਿਚ ਨਾਮ ਨੂੰ ਇਕ ਚਿੱਤ ਸਰਵਣ ਕਰਨ ਦੇ ਲਾਭ ਦਸਦਿਆਂ ਫੁਰਮਾਇਆ ਹੈ –

***ਨਾਮੁ ਨਿਰੰਜਨੁ ਨਿਰਮਲਾ ਸੁਣਿਐ ਸੁਖੁ ਹੋਈ॥***
***ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ॥***
***ਬਹਦਿਆ ਉਠਦਿਆ ਨ ਵਿਸਰੈ ਸਾਚਾ ਸਚੁ ਸੋਈ॥***
***ਪੰਨਾ – 1239***

ਇਥੇ ਇਹ ਸਪਸ਼ਟ ਕੀਤਾ ਹੈ ਕਿ ਨਾਮ ਸੁਣਿ ਸੁਣਿ ਕੇ ਮਨ ਵਿਚ ਵਸਾਨਾ ਹੁੰਦਾ ਹੈ, ਫਿਰ ਇਹ ਹਰ ਸਮੇਂ ਯਾਦ ਵਿਚ ਵਸ ਜਾਂਦਾ ਹੈ। ਨਾਮ ਦਾ ਉਚਾਰਨਾ ਅਤੇ ਨਾਮ ਦਾ ਸਰਵਣ ਕਰਨਾ ਦੋਵੇਂ ਐਨੀਆਂ ਸੌਖੀਆਂ ਕਿਰਿਆ ਨਹੀਂ ਜਿੰਨੀਆਂ ਅਸੀਂ ਮੰਨੀਆਂ ਹੋਈਆਂ ਹਨ –

***ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ॥***
***ਪੰਨਾ – 1239***

ਪਰ ਜਿਹੜੇ ਸੁਰਤ ਜੋੜ ਕੇ ਨਾਮ ਨੂੰ ਸੁਣਦੇ ਹਨ, ਉਨ੍ਹਾਂ ਦਾ ਮਨ ਖਿੜ ਜਾਂਦਾ ਹੈ, ਅੰਦਰ ਸ਼ਾਂਤੀ ਪੈਦਾ ਹੁੰਦੀ ਹੈ, ਮਨ ਮਾਇਆ ਵਲੋਂ ਤ੍ਰਿਪਤ ਹੋ ਜਾਂਦਾ ਹੈ ਅਤੇ ਉਸ ਦੀ ਲਿਵ ਸਦਾ ਨਾਮ ਵਿਚ ਜੁੜੀ ਰਹਿੰਦੀ ਹੈ –

***ਨਾਇ ਸੁਣਿਐ ਮਨੁ ਰਹਸੀਐ ਨਾਮੇ ਸਾਂਤਿ ਆਈ॥.....***
***ਗੁਰਮੁਖਿ ਨਾਮੁ ਧਿਆਈਐ ਨਾਨਕ ਲਿਵ ਲਾਈ॥***
***ਪੰਨਾ – 1239***

ਸੁਰਤਿ ਜੋੜ ਕੇ ਨਾਮ ਸੁਣਨ ਨਾਲ ਸਾਰੀਆਂ ਕਰਾਮਾਤੀ ਸ਼ਕਤੀਆਂ ਸੁਤੇ ਹੀ ਪ੍ਰਾਪਤ ਹੋ ਜਾਂਦੀਆਂ ਹਨ, ਜੋ ਮਨ ਚਿਤਵਦਾ ਹੈ, ਪ੍ਰਾਪਤ ਹੋ ਜਾਂਦਾ ਹੈ ਅਤੇ ਅਡੋਲ ਅਵਸਥਾ ਪ੍ਰਾਪਤ ਹੁੰਦੀ ਹੈ –

***ਨਾਇ ਸੁਣਿਐ ਸਭ ਸਿਧਿ ਹੈ ਰਿਧਿ ਪਿਛੈ ਆਵੈ॥***
***ਨਾਇ ਸੁਣਿਐ ਨਉਨਿਧਿ ਮਿਲੈ ਮਨ ਚਿੰਦਿਆ ਪਾਵੈ॥....***
***ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ॥.....***
***ਪੰਨਾ – 1240***

ਸੁਰਤਿ ਨਾਲ ਨਾਮ ਸੁਣਨ ਨਾਲ ਪਵਿਤਰਤਾ ਪ੍ਰਾਪਤ ਹੁੰਦੀ ਹੈ, ਮਨ ਵਸ ਵਿਚ ਆ ਜਾਂਦਾ ਹੈ, ਹਿਰਦੇ ਵਿਚ ਪ੍ਰਭੂ ਦੀ ਜੋਤਿ ਪ੍ਰਗਟ ਹੋ ਜਾਂਦੀ ਹੈ, ਆਤਮ–ਜੀਵਨ ਦੀ ਸੋਝੀ ਹੋ ਜਾਂਦੀ ਹੈ, ਮੱਥੇ ਖੇੜਾ ਆ ਜਾਂਦਾ ਹੈ ਪਰ ਇਸ ਦੀ ਪ੍ਰਾਪਤੀ ਗੁਰੂ ਬਖਸ਼ਿਸ਼ ਸਦਕਾ ਹੁੰਦੀ ਹੈ –

***ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ॥***
***ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ।।***
***ਨਾਇ ਸੁਣਿਐ ਆਪੁ ਬੁਝੀਐ ਲਾਹਾ ਨਾਉ ਪਾਵੈ॥***
***ਨਾਇ ਸੁਣਿਐ ਪਾਪ ਕਟੀਅਹਿ ਨਿਰਮਲੁ ਸਚੁ ਪਾਵੈ॥***
***ਨਾਨਕ ਨਾਇ ਸੁਣਿਐ ਮੁਖ ਉਜਲੇ ਨਾਉ ਗੁਰਮੁਖਿ ਧਿਆਵੈ॥***
***ਪੰਨਾ – 1240***

ਗੁਰੂ ਬਖਸ਼ਿਸ਼ ਕਰੇ! ਆਤਮ ਮਾਰਗ ਦੇ ਪਾਂਧੀਆਂ ਨੂੰ ਨਾਮ ਸੁਣਨ ਦਾ ਬਲ ਬਖਸ਼ੇ। ਕਾਸ਼! ਅਸੀਂ ਨਾਮ ਸੁਣ ਸਕੀਏ, ਮੰਨ ਸਕੀਏ, ਅੰਦਰ ਪਿਆਰ ਜਾਗੇ, ਜੀਵਨ ਸਫਲ ਹੋਵੇ।



## ਰਤਵਾੜਾ ਸਾਹਿਬ ਵਿਚ ਬੈਂਕ ਸਹੂਲਤ

**ਗੁਰਦੁਆਰਾ ਰਤਵਾੜਾ ਸਾਹਿਬ ਵਿਖੇ ਸ਼ਿਵਾਲਿਕ ਕਸ਼ਤਰਿਆ ਗਰਾਮੀਣ ਬੈਂਕ ਤਿਊੜ (ਜੋ ਕਿ ਪੰਜਾਬ ਨੈਸ਼ਨਲ ਬੈਂਕ ਦਾ ਸਪਾਂਸਰ ਕੀਤਾ ਹੈ, ਭਾਰਤ ਸਰਕਾਰ ਦਾ ਅਦਾਰਾ ਹੈ ਅਤੇ ਪਿਛਲੇ 19 ਸਾਲਾਂ ਤੋਂ ਪਿੰਡ ਤਿਊੜ ਵਿਖੇ ਕੰਮ ਕਰ ਰਿਹਾ ਹੈ) ਦੇ extention counter ਦਾ ਉਦਘਾਟਨ ਮਾਨਯੋਗ ਬੀਜੀ ਨੇ ਆਪਣੇ ਕਰ ਕਮਲਾਂ ਨਾਲ ਮਿਤੀ 16.4.03 ਨੂੰ ਕੀਤਾ। ਇਸ ਬੈਂਕ ਵਿਚ ਸਾਰੀਆਂ ਬੈਂਕ ਸਹੂਲਤਾਂ ਜਿਵੇਂ ਕਿ ਬੱਚਤ ਖਾਤੇ, ਮਿਆਦੀ ਜਮ੍ਹਾਂ ਖਾਤੇ, ਰੈਕਰਿੰਗ ਡਿਪੋਜ਼ਿਟ (ਆਰ.ਡੀ.) ਅਤੇ ਐਨ.ਆਰ.ਆਈ ਖਾਤੇ ਖੋਲ੍ਹੇ ਜਾ ਸਕਦੇ ਹਨ।**

**ਗ੍ਰਾਹਕਾਂ ਦੀ ਜ਼ਰੂਰਤ ਦੇਖਦੇ ਹੋਏ ਆਉਣ ਨਾਲੇ ਸਮੇਂ ਵਿਚ ਲਾਕਰ ਦੀ ਸਹੂਲਤ ਵੀ ਦਿਤੀ ਜਾਵੇਗੀ।**

# ਸੀਤਲ ਜੋਤ

***ਸੰਤ ਕਲਿਆਣ ਦਾਸ ਸਿੰਘ ਜੀ***

ਪਾਣੀ ਠੰਢਾ ਆਖਣ ਲੋਕੀ, ਸੀਤਲ ਕਰਦਾ ਸੜਦੇ ਨੂੰ।
ਪਰ, ਪਾਰਖ ਮੂਲ ਨਾ ਠੰਡਾ ਕਹਿੰਦਾ, ਜਦ ਵੇਖਿਆ ਚੁਲ੍ਹੇ ਚੜ੍ਹਦੇ ਨੂੰ।
ਪਾਰਖ ਨੇ ਜਦ ਲਾਈ ਕਸੌਟੀ ਚੁਲ੍ਹੇ ਉਪਰ ਚੜ੍ਹਨੇ ਦੀ।
ਸੀਤਲ ਰੂਪ ਵਟਾ ਕੇ ਪਾਣੀ, ਸ਼ਕਲ ਬਣਾ ਲਈ ਚੜ੍ਹਨੇ ਦੀ।

ਚੰਦਨ ਰੁਖ ਦੀ ਸੀਤਲਤਾਈ, ਲੋਕੀ ਬਹੁਤ ਸਲ੍ਹਾਂਦੇ ਨੇ।
ਨਾਲ ਲਿਪਟ ਕੇ ਨਾਗ ਜ਼ਹਿਰੀਲੇ, ਠੰਡੇ ਠਾਰ ਹੋ ਜਾਂਦੇ ਨੇ।
ਦੋ ਲੱਕੜੀਆਂ ਲੈ ਕੇ ਪਾਰਖ, ਰਗੜਣ ਲੱਗਾ ਫੜ ਕੇ।
ਸੀਤਲ ਰੂਪ ਵਟਾ ਕੇ ਚੰਦਨ, ਕੋਲਾ ਹੋ ਗਿਆ ਸੜ ਕੇ।

ਰੁਤ ਪਾਲੇ ਦੀ ਸਭ ਤੋਂ ਸੀਤਲ, ਸਾਰੇ ਲੋਕ ਅਲਾਂਦੇ ਨੇ।
ਚੁਲ੍ਹਿਆਂ ਮੂਹਰੇ ਸੇਕਣ ਲੋਕੀ, ਗਰਮ ਪੁਸ਼ਾਕੇ ਪਾਂਦੇ ਨੇ।
ਮੱਥੇ ਤਿਊੜੀ ਪਾ ਕੇ ਸੂਰਜ, ਜਦ ਚਲਦਾ ਆਇਆ ਜਾੜ੍ਹਾਂ ਨੂੰ।
ਤਾਂ ਚਾਦਰ ਚੁੰਨੀ ਪਾ ਕੇ ਠੰਢਕ ਭੱਜੀ ਠੰਡ ਪਹਾੜਾਂ ਨੂੰ।

ਸੀਤਲ ਬਰਫ ਸੁਣਾਈ ਲੋਕਾਂ, ਹੱਥ ਰੱਖਣ ਨਾ ਦਿੰਦੀ ਹੈ।
ਤਪਦਾ ਸੜਦਾ ਆਵੇ ਤਿਹਾਇਆ, ਆਪਣੇ ਜਿਹਾ ਕਰ ਲੈਂਦੀ ਹੈ।
ਹੱਥਾਂ ਦੇ ਵਿਚ ਲਈ ਕਸੌਟੀ, ਪਰਖਣ ਲੱਗਾ ਗਰਮੀ ਹੈ।
ਉਪਰ ਠੰਡਾ ਵੇਸ ਬਣਾਇਆ, ਅੰਦਰ ਜਲਦੀ ਗਰਮੀ ਹੈ।

ਦੁਨੀਆਂ ਭਰ ਮੇਂ ਠੰਡ ਮਿਲੀ ਨਾ, ਦੇਖ ਤਮਾਸ਼ੇ ਭਾਵੀ ਦੇ।
ਮੈਂ ਸੈਰ ਸਪਾਟੇ ਕਰਦਾ ਇਕ ਦਿਨ, ਆ ਗਿਆ ਕੰਢੇ ਰਾਵੀ ਦੇ।
ਚੁੱਲ੍ਹੇ ਉਪਰ ਲਾਲ ਤਵੀ ਸੀ ਹੇਠਾਂ ਬੜੇ ਅੰਗਾਰੇ
ਸੀਤਲ ਜੋਤ ਇਕ ਉਪਰ ਬੈਠੀ ਅਚਲ ਚੌਂਕੜੀ ਮਾਰੇ।

ਬਾਲੂ ਰੇਤਾ ਲਾਲ ਤਪਾ ਕੇ, ਪਿੰਡੇ ਤੇ ਕੋਈ ਪਾਂਦਾ ਹੈ।
ਅੱਜ ਵੀ ਲਗ ਜਾ ਮੇਰੇ ਆਖੇ, ਇੱਦਾਂ ਮੁਖੋਂ ਅਲਾਂਦਾ ਹੈ।
ਪਾਰਖ ਨੇ ਬਹੁ ਜ਼ੋਰ ਲਗਾਇਆ, ਸੀਤਲ ਜੋਤਿ ਤਪਾਣੇ ਨੂੰ।
ਸੀਤਲ ਜੋਤਿ ਨਾ ਤਪਦੀ ਮੂਲੋਂ, ਮੰਨਦੀ ਰੱਬ ਦੇ ਭਾਣੇ ਨੂੰ।

ਤੇਰਾ ਕੀਆ ਮੀਠਾ ਲਾਗੇ। ਹਰਿ ਨਾਮ ਪਦਾਰਥ ਨਾਨਕ ਮਾਂਗੈ।
ਇਥੇ ਠੰਢਤ ਰਹਿੰਦੀ ਪੂਰੀ, ਪਾਰਖ ਮਨ ਇਤਬਾਰ ਹੋਇਆ
ਦਾਸ ਕਲਿਆਣ ਦਾ ਚਿੱਤ ਸੜਦਾ ਸੀ,
ਮਿਲਦਿਆਂ ਠੰਡਾ ਠਾਰ ਹੋਇਆ।

***'ਚੰਦਨ ਚੰਦ ਨਾ ਸਰਦ ਰੁੱਤ, ਮੂਲ ਨ ਮਿਟਈ ਘਾਮ॥***
***ਸੀਤਲ ਥੀਵੈ ਨਾਨਕਾ, ਜਪੰਦੜੋ ਹਰਿ ਨਾਮ॥***

(ਇਥੋਂ ਕੱਟ ਕੇ ਭੇਜੋ ਜੀ)

## Annual/Life Membership Form - Atam Marg

## ਸਾਲਾਨਾ/ਲਾਈਫ ਮੈਂਬਰਸ਼ਿਪ ਫਾਰਮ – ਆਤਮ ਮਾਰਗ

(ਇਹ ਫਾਰਮ ਭਰ ਕੇ 'ਦਫਤਰ 'ਆਤਮ ਮਾਰਗ' ਰਤਵਾੜਾ ਸਾਹਿਬ, ਡਾਕਖਾਨਾ : ਮੁਲਾਂਪੁਰ ਗਰੀਬਦਾਸ, ਜ਼ਿਲਾ ਰੋਪੜ 140901 ਨੂੰ ਭੇਜੋ ਜੀ)

1. ਜੇ ਆਪ ਪਹਿਲਾਂ ਤੋਂ 'ਆਤਮ ਮਾਰਗ' ਦੇ ਮੈਂਬਰ ਹੋ ਤਾਂ ਪਹਿਲਾ ਮੈਂਬਰਸ਼ਿਪ ਨੰਬਰ ਲਿਖੋ ਜੀ......................
2. ਨਾਮ/ Name.......................................................................
3. ਪਿਤਾ ਦਾ ਨਾਮ/Father's Name............................................
4. ਪੂਰਾ ਪਤਾ/Full address........................................................

.........................................................

.........................................................

PINCODE........................Telephone...............

ਮੈਂ ............ ਰੁਪਏ ਮਨੀਆਰਡਰ/ਬੈਂਕ ਡਰਾਫਟ/ਚੈਕ ਨੰ.........................ਮਿਤੀ........................ਰਾਹੀਂ ਭੇਜ ਰਿਹਾ ਹਾਂ। ਮੈਂ **ਸਾਲਾਨਾ/ਲਾਈਫ** ਮੈਂਬਰ ਬਣ ਕੇ ਸਤਿਗੁਰੂ ਜੀ ਦੀ ਨਦਰ ਅਤੇ ਮਹਾਂਪੁਰਸ਼ਾਂ ਦੀਆਂ ਅਸੀਸਾਂ ਦਾ ਪਾਤਰ ਬਣਿਆ ਹਾਂ ਜਿਸ ਦੀ ਮੈਨੂੰ ਬਹੁਤ ਪ੍ਰਸੰਨਤਾ ਹੈ।

ਦਸਤਖਤ.................................

ਨਾਮ...................................

## ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਦੀਵਾਨਾਂ ਦਾ ਪ੍ਰੋਗਰਾਮ

**ਐਤਵਾਰ** - 6, 13, 20, 27 ਜੁਲਾਈ।

**ਸੰਗਰਾਂਦ** - 16 ਜੁਲਾਈ , ਦਿਨ ਬੁੱਧਵਾਰ।

**ਪੂਰਨਮਾਸ਼ੀ** - 13 ਜੁਲਾਈ, ਦਿਨ ਐਤਵਾਰ।

(ਸਮਾਂ ਦੁਪਹਿਰ 12 ਵਜੇ ਤੋਂ ਸ਼ਾਮ 4.00 ਵਜੇ ਤੱਕ)

**ਅੰਮ੍ਰਿਤ ਸੰਚਾਰ** - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼, ਰਤਵਾੜਾ ਸਾਹਿਬ ਵਿਖੇ ਦਿਨ ਦੇ 11.00 ਵਜੇ ਹੁੰਦਾ ਹੈ।

## For more information

**please visit us on internet at -**

http://www.atammarg.org

&

http://www.atammarg.com

## ਇਨਕਮ ਟੈਕਸ (Income Tax) ਦੇ ਰਹੇ ਪ੍ਰੇਮੀਆਂ ਲਈ ਖ਼ੁਸ਼ਖਬਰੀ

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਨੂੰ ਦਾਨ ਦੇਣ ਵਾਲੇ ਪ੍ਰੇਮੀ ਹੁਣ ਦਿਤੀ ਰਕਮ ਦੀ 50% ਰਾਸ਼ੀ ਤੇ ਇਨਕਮ ਟੈਕਸ ਛੋਟ ਲੈ ਸਕਦੇ ਹਨ। ਕਮਿਸ਼ਨਰ ਇਨਕਮ ਟੈਕਸ ਵਲੋਂ ਜਾਰੀ ਪੱਤਰ ਨੰ. CIT/ CHD-II/80G/2001-2002/3050 ਮਿਤੀ 22.2.2002/6.3.2002 ਅਨੁਸਾਰ ਇਹ ਛੋਟ I.T. Act, 1961 (43 of 1961) ਦੀ ਧਾਰਾ 80G ਅਧੀਨ 1.4.2001 ਤੋਂ 31.3.2004 ਤੱਕ ਲਾਗੂ ਰਹੇਗੀ। ਛੋਟ ਲੈਣ ਲਈ ਇਨਕਮ ਟੈਕਸ ਰੀਟਰਨ ਭਰਨ ਸਮੇਂ ਮਿਸ਼ਨ ਵਲੋਂ ਪ੍ਰਾਪਤ ਰਸੀਦ ਨਾਲ ਲਾਵੋ ਜੀ।

## ਜੇ ਕਦੀ ਤੁਹਾਨੂੰ 'ਆਤਮ ਮਾਰਗ' ਨਾ ਮਿਲੇ!!!

ਆਪ ਜੀ ਸਭ ਪਾਠਕਾਂ ਨੂੰ ਵਿਦਿਤ ਹੈ ਕਿ 'ਆਤਮ ਮਾਰਗ' ਬੜੇ ਸੋਹਣੇ ਸੁਚੱਜੇ ਅਤੇ ਸੁਥਰੇ ਢੰਗ ਨਾਲ ਹਰ **ਮਹੀਨੇ ਦੀ ਪਹਿਲੀ ਤਾਰੀਖ** ਨੂੰ ਪੋਸਟ ਕਰ ਦਿਤਾ ਜਾਂਦਾ ਹੈ। ਰਸਤੇ ਦੀ ਕਿਸੇ ਰੁਕਾਵਟ ਜਾਂ ਅਣਗਹਿਲੀ ਕਾਰਨ ਜੇ ਆਪ ਜੀ ਨੂੰ 15 ਤਰੀਕ ਤਕ ਮੈਗਜ਼ੀਨ ਨਹੀਂ ਮਿਲਦਾ ਤਾਂ ਕੇਵਲ -

**ਦਫਤਰ ਆਤਮ ਮਾਰਗ ਫੋਨ ਨੰਬਰ -**

**01888-255002**

**01888-255009 (ਫੈਕਸ)**

ਨਾਲ ਸੰਪਰਕ ਕਰੋ, ਹੋਰ ਨੰਬਰਾਂ ਤੇ ਨਹੀਂ। ਆਤਮ ਮਾਰਗ ਦਾ ਸਾਰਾ ਕੰਮ ਕੰਪਿਊਟਰ ਰਾਹੀਂ ਹੁੰਦਾ ਹੈ। ਇਨ੍ਹਾਂ ਫੋਨ ਨੰਬਰਾਂ ਤੇ ਆਪ ਜੀ ਨੂੰ ਤੁਰੰਤ ਅਤੇ ਸਹੀ ਜਾਣਕਾਰੀ ਪ੍ਰਾਪਤ ਹੋ ਜਾਵੇਗੀ।

**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਸਕੂਲ, ਰਤਵਾੜਾ ਸਾਹਿਬ ਦੇ ਫੋਨ ਨੰਬਰ** - 01888-255003

**ਇੰਟਰਨੈਸ਼ਨਲ ਡੀਵਾਈਨ ਇਨਸਟੀਚਿਊਟ ਆਫ਼ ਟੈਕਨਾਲੌਜੀ, ਰਤਵਾੜਾ ਸਾਹਿਬ** - 01888-255005, 255006. 255007

**ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ, ਰਤਵਾੜਾ ਸਾਹਿਬ** - 98142-80259